ਡੰਡਕਹੂੰਨਤੇਲਲਯੋ॥ਜੀਅਭਾਂਤਭਾਂਤਸੁਖੀਨਰਾ॥ਅਤਿਗਾਰਬਸਭਛੂਟਿਦਿਓਧਰਾ॥੧੦੩॥ਜੀਅਭਾਂ
ਤਭਾਂਤਬਸੇਸੁਖੀ॥ਤਰਦਿਸਟਆਵਤਨਾਦੁਖੀ॥ਸਤ੍ਰੁਠੌਰਠੌਰਗਪ੍ਰਿਥੀਬਸੀ॥ਜਨਭੂੰਮਿਰਾਜਸਿ
ਰੀਜਸੀ॥੧੦੪॥ਇਹ ਭਾਂਤਿਰਾਜਕਮਾਇਕੈ॥ਸੁਖਦੈਜਸਰਬਬਸਾਇਕੈ॥ਬਹੁਦੋਖਦੀਨਨਕੇ
ਦਹੇ॥ਜੁਨਬਕਤਦੇਵਸਮਸਤਭੇ॥੧੦੫॥ਬਹੁਰਾਜਸਾਜਕਮਾਇਕੈ॥ਜਿਰਅੰਤ੍ਰਪੰਤ੍ਰਫਿਰਾਇਕੈ॥
ਪੁਨਜੋਤਜੋਤਬਿਖੈਮਿਲੀ॥ਅਰਿਛੇਨਬੇਨਮਹਾਂਬਲੀ॥੧੦੬॥ਅਬਿਕਾਰਭੂਪਜਿਤੇਭਏ॥ਕਰਰਾਜ
ਅੰਤਜਮੈਗਏ॥ਕਵਿਕੌਨਨਾਮਤਿਨੈਗਨੈ॥ਸਿਕੇਤਕਾਹਿਇਤੈਭਨੈ॥੧੦੭॥ ॥ਇਤਿਬੇਨੁਰਾਜਾਮ੍ਰਿਤੁ
ਬਸੋਹੇਤਭਏ॥ ॥ਅਥਮਾਨਧਾਤਾਕੋਰਾਜਕਥਨੰ॥ ॥ਦੋਧਕਛੰਦ॥ ॥ਜੇਤਕਭੂਪਭਏ
ਅਵਨੀਪਰ॥ਨਾਮਸਕੈਤਿਨਕੇਕਵਿਕੋਧਰ॥ਨਾਮਜਥਾਮਤਿਭਾਖਸੁਨਾਊਂ॥ਚਿੰਤਤਊਅਪਨੇਡਰ
ਪਾਊਂ॥੧੦੮॥ਬੇਨਗਏਜਗਤੇਨ੍ਰਿਪਤਾਕਰਿ॥ਮਾਨਧਾਤਭਏਬਸੁਧਾਪਰਿ॥ਬਾਸਵਲੋਕਗਏਜਬ
ਹੀਵਹ॥ਉਠਦਯੋਅਰਧਾਸਨਬਾਸਵਤਿਹ॥੧੦੯॥ਰੋਸਭਰਿਯੋਤਬਮਾਨਮਹੀਪਤਿ॥ਹਾਂਕਗਹਿਯੋ
ਕਰਖੱਗਭੁਜੰਕਰ॥ਮਾਰਨਲਾਗਜਬੈਰਿਸਾਇੰਦ੍ਰਹਿ॥ਬਾਂਹਗਹੀਤਤਕਾਲਰਿਸਿੰਦ੍ਰਹ॥੧੧੦॥ਨ
ਸਕਰੋਜਿਨਬਾਸਵਕੋਨ੍ਰਿਪ॥ਆਸਨਅਰਧਦਯੋਤੁਹਯਾਂਬ੍ਰਿਤ॥ਹੈਲਵਨਾਸੁਮਹਾਸੁਰਭੂਪਤਿ॥ਤਾ
ਹਿਨਮਾਰਸਕੈਤੁਮਕਿਉਕਰ॥੧੧੧॥ਜੋਤੁਮਤਾਹਿਸੰਘਾਰਕੈਆਵਹੁ॥ਤੌਤੁਮਇੰਦ੍ਰਸਿੰਘਾਸਨਪਾ
ਵਹੁ॥ਐਸਕਅਰਧਸਿੰਘਾਸਨਬੈਠਹੁ॥ਸਾਚਕਹੋਂਪਰੁਨਾਕਨਐਠਹੁ॥੧੧੨॥ਅਸਤਰਛੰਦ
॥ਧਾਯੋਅਸਤ੍ਰਲੈਕੈਤਹਾਂ॥ਮਥੁਰਾਮੰਡਲੀਦਾਨੋਥਾਜਹਾਂ॥ਮਹਾਂਗਾਰਬਕੈਕੈਮਹਾਂਮੰਦਬੁੱਧੀ॥ਮਹਾਂ
ਜੋਰਕੈਕੈਦਲੰਪਰਮਕ੍ਰੁੱਧੀ॥੧੧੩॥ਮਹਾਘੋਰਕੈਕੈਘਨੰਕੀਘਟਾਜਿਯੋ॥ਸੁਧਾਇਆਰਨੀਬੱਜ੍ਰਕੀ
ਛਟਾਜਿਯੋ॥ਜਨੇਸਰਬਦਾਨੋਸਮੂਹੇਸਿਧਾਏ॥ਮਹਾਂਕ੍ਰੁਧਕੈਕੈਸੁਬਾਜੀਨਚਾਏ॥੧੧੪॥ਮੋਦਕਛੰਦ
॥ਅਬਏਕੁਕਹੋਏਬਿਨਜੋਨਦਰੋ॥ਦੋਊਦਾਂਤਨਪੀਸਹੰਕਾਰਪਰੋ॥ਜਬਬੋਲਨਸੁਨੋਲਵਖੇਤਮਰ॥ਤਬ
ਲਉਨਲਖੇਰਨਬਾਜਦਰ॥੧੧੫॥ਅਬਹੀਰਣਏਕਕੀਏਕਕਰੋ॥ਬਿਨਏਕਕੀਏਰਣਤੇਨਟਰੋ॥

॥ਬਹੁਸਾਲਾਸਿਲਾਤਲਬ੍ਰਿੰਛਛੁਟੇ॥ਦੁਹੂੰਓਰਜਬੇਰਣਬੀਰਜੁਟੇ॥੧੧੬॥ਭੂਪਕੈਲਵਣਾਨਤ੍ਰਿਸੂਲਲ
ਯੋ॥ਸਿਰਧਾਤਅਮਾਨਦੁਖੰਡਕਯੋ॥ਬਹੁਜੂਥਪਜੂਥਨਸੈਨਭਜੀ॥ਨਉਛਾਇਜਕੈਸਿਰਐਸਲਜੀ॥
੧੧੭॥ਘਨਿਜੈਸਭਜੈਘਨਘਾਇਲਹੂਐ॥ਬਰਖਾਜਿਮਸ੍ਰੋਣਤਧਾਰਚੁਐ॥ਸੁਭਮਾਨਮਹੀਪਤਿਛੇਤ੍ਰ
ਹਦੇ॥ਸਭਹੀਦਲਭਾਗਚਲਾਜੀਅਲੈ॥੧੧੮॥ਇਕਘੂੰਮਤਘਾਇਲਜੀਸਫੁਟੇ॥ਇਕਸ੍ਰੋਣਚੁਚਾ
ਤਕੇਸਛੁਟੇ॥ਰਣਮਾਰਕੈਮਾਨਿਤ੍ਰਿਸੂਲਲੀਏ॥ਭਟਭਾਂਤਹਿਭਾਂਤਭਜਾਇਦੀਏ॥੧੧੯॥ ॥ਇਤਿਮਾਨ
ਧਾਤਾਬਧਹਿ॥ ॥ਅਥਦਲੀਪਰਾਜਾਕੋਰਾਜਕਥਨੰ॥ ॥ਚੌਪਈ॥ ॥ਰਣਮੋਜਬਮਾਨਮਹੀ
ਪਹਏ॥ਤਬਆਨਦਿਲੀਪਦਿਲਿਸਭਏ॥ਬਹੁਭਾਂਤਨਦਾਨਵਦੀਹਦਲੇ॥ਸਭੁਠੌਰਸਭੋਉਠਧਰਮ
ਧਰੇ॥੧੨੦॥ਜਬਨ੍ਰਿਪਹਨਮਾਨਧਾਤਾਬਰ॥ਜਿਹਤ੍ਰਿਸੂਲਕਰਧਾਰਿਲਵਨਾਸੁਰ॥ਭਯੋਦਲੀਪਜਗ
ਤਕੋਰਾਜਾ॥ਭਾਂਤਭਾਂਤਜਿਹਰਾਜਾਬਿਰਾਜਾ॥੧੨੧॥ਮਹਾਰਥੀਅਰੁਮਹਾਨ੍ਰਿਪਾਰਾ॥ਕਨਕਅਵਟਿਸਾਂਚ
ਜਨਢਾਰਾ॥ਅਤਿਸੁੰਦਰਜਨਮਦਨਸਰੂਪਾ॥ਜਾਂਨਕਬਨ੍ਯੋਭੂਪਕੋਭੂਪਾ॥੧੨੨॥ਬਹੁਬਿਧਿਕਰੈਜੱਗ
ਬਿਸਥਾਰਾ॥ਬਿਧਵਤਹੋਮਦਾਨਮਖਸਾਰਾ॥ਧਰਮਧੁਜਾਜਹਤਹਾਂਬਿਰਾਜੀ॥ਇੰਦ੍ਰਾਵਤੀਨਿਰਖਦੁ
ਤਿਲਾਜੀ॥੧੨੩॥ਪਰਾਪਰਜੱਗਖੰਭਕਹੁਗਾਡਾ॥ਘਰਘਰਅੰਨਜਾਲਕਰਿਛਾਡਾ॥ਭੂਖਾਨਾਂਗਜੁ
ਆਵਤੁਕੋਈ॥ਤਤਛਿਨਇੱਛਪੁਰਾਵਤਸੋਈ॥੧੨੪॥ਜੋਜਿਹਮੁਖਮਾਂਗੈਸੋਪਾਵਾ॥ਬਿਮੁੱਖਆਸਫਿ
ਰਤਿਛਕਨਆਵਾ॥ਧਾਮਧਾਮਧੁਜਧਰਮਬਧਾਈ॥ਧਰਮਾਵਤੀਨਿਰਖਮੁਰਛਾਈ॥੧੨੫॥ਮੂਰਖ
ਕੋਈਰਹੈਨਹੀਪਾਵਾ॥ਬਾਰਬੂਢਸਭਸੋਧਪਢਾਵਾ॥ਘਰਘਰਹੋਤਭਈਹਰਿਸੇਵਾ॥ਜਾਨਤਹਮਾਨਸ
ਭੇਦਾਰਦੇਵਾ॥੧੨੬॥ਇਹਬਿਧਰਾਜਾਦਿਲੀਪਵਡੋਕਰ॥ਮਹਾਰਥੀਅਰੁਮਹਾਧਨੁਰਧਰ॥ਕੋਕਸ
ਸਤ੍ਰਸਿਮ੍ਰਿਤਸੁਰਗਿਆਨਾ॥ਜੀਤਤਵਿੰਤਦਸਚਾਰਿਨਿਧਾਨਾ॥੧੨੭॥ਮਹਾਂਕਰਮਠੀਮਹਾਂਸੁਜਾਨੂੰ॥ਮ
ਹਾਂਜੀਤਦਸਚਾਰਿਨਿਧਾਨੂੰ॥ਅਤਿਸਰੂਪਅਰੁਅਮਿਤਪ੍ਰਭਾਸਾ॥ਮਹਾਮਾਨਅਰੁਮਹਾਉਦਾਸਾ॥੧੨
੮॥ਬੇਦਅੰਗਖਟਸਾਸਤ੍ਰਪ੍ਰਬੀਨਾ॥ਧਨੁਰਬੇਦਪ੍ਰਭੁਕੇਰਸਲੀਨਾ॥ਖੜਗਬਾਨਈਸਰਪੁੰਨਅਤੁੱਲ

ਥਲਾ॥ਅਰੁਅਨੇਕਜੀਤੇਜਿਨਦਲਮਲਾ॥੧੨੯॥ਖੰਡਅਖੰਡਜੀਤਵਡਰਾਜਾ॥ਆਨਸਮਾਨਨਅਨ
ਬਿਰਾਜਾ॥ਅਤਿਬਲਿਸਟਅਸਤੇਜਪ੍ਰਚੰਡਾ॥ਅਰਿਅਨੇਕਜਿਨਸਾਧਉਦੰਡਾ॥੧੩੦॥ਦੇਸਬਿਦੇਸਅ
ਧਕਜਿਹਜੀਤਾ॥ਜਹਤਹਚਲੀਰਾਜਕੀਨੀਤਾ॥ਭਾਂਤਭਾਂਤਸਿਰਛਤ੍ਰਬਿਰਾਜਾ॥ਤਜਹਠਚਰਨਲਗੇ
ਬਡਰਾਜਾ॥੧੩੧॥ਜਹਤਹਹੋਤਧਰਮਕੀਰੀਤਾ॥ਕਹੂੰਨਪਾਵਤਹੋਨਅਨੀਤਾ॥ਦਾਨਨਿਸਾਨਚਹੂੰਚ
ਕਬਾਜਾ॥ਕਉਣਕੁਬੇਰਬੇਣਬਲਿਰਾਜਾ॥੧੩੨॥ਭਾਂਤਭਾਂਤਤਨਭਾਜਕਮਾਈ॥ਆਸਮੁੰਦ੍ਰਲੌਫਿਰੀ
ਦੁਹਾਈ॥ਜਹਤਹਕਰਮਪਾਪਭਓਦੂਰਾ॥ਧਰਮਕਰਮਸਭਕਰਤਹਜੂਰਾ॥੧੩੩॥ਜਹਤਹਪਾਪ
ਛਪਾਸਭਦੇਸਾ॥ਧਰਮਕਰਮਉਠਲਾਗਨਰੇਸਾ॥ਆਸਮੁੰਦ੍ਰਲੌਫਿਰੀਦੁਹਾਈ॥ਇਹਬਿਧਕਰੀਦਿ
ਲੀਪਰਜਾਈ॥੧੩੪॥ ॥ਇਤਿਦਿਲੀਪਰਾਜਾਸੁਰਗਲੋਕਰਾਵਨੰ॥ ॥ਅਥਰਘੁਰਾਜਕੋਰਾਜਕਥਨੰ
॥ਚੌਪਈ॥ ॥ਬਹੁਰਜੋਤਸੋਜੋਤਿਮਿਲਾਨੀ॥ਸਭਜਗਐਸਕ੍ਰਿਆਪਹਿਚਾਨੀ॥ਸ੍ਰੀਰਘੁਰਾਜ
ਰਾਜਜਗਕੀਨਾ॥ਅੰਤ੍ਰਪੱਤ੍ਰਸਿਰਢਾਰਨਵੀਨਾ॥੧੩੫॥ਬਹੁਤਭਾਂਤਕਰਜਾਂਗਿਪ੍ਰਕਾਰਾ॥ਦੇਸਦੇਸਮ
ਹਿਧਰਮਬਿਥਾਰਾ॥ਪਾਪਕਿਈਨਿਕਟਿਨਰਾਖਾ॥ਝੂਠਬੈਨਕਹੂੰਭੂਲਨਭਾਖਾ॥੧੩੬॥ਨਿਸਾਤਾਸਨਿ
ਜਨਾਥਪਛਾਨਾ॥ਦਿਨਕਰਤਾਹਿਦ੍ਵਿਜਅਨਮਾਨਾ॥ਬੇਦਨਤਾਹਿਬ੍ਰਹਮਕਰਲੇਖਾ॥ਦੇਵਨਇੰਦ੍ਰਰੂ
ਪਅਵਰੇਖਾ॥੧੩੭॥ਬਿੰਪਨਸਭਨਬ੍ਰਿਹਸਪਤਿਦੇਖਿਓ॥ਦੈਂਤਨਗੁਰੂਸੁੰਕ੍ਰਕਰਪੇਖਿਓ॥ਰੋਗਨ
ਤਾਹਿਔਖਧੀਮਾਨਾ॥ਜੋਗਿਨਪਰਮਤੱਤਪਹਿਚਾਨਾ॥੧੩੮॥ਬਾਲਨਬਾਲਰੂਪਅਵਰੇਖਿਓ॥ਜੋ
ਗਿਨਮਹਾਜੋਗਕਰਦੇਖਿਓ॥ਦਾਤਨਮਹਾਦਾਨਕਰਮਾਨਿਓ॥ਭੋਗਿਨਭੋਗਰੂਪਪਹਚਾਨਿਓ॥੧੩
੯॥ਸੰਨਿਆਸਨਦੱਤਰੂਪਕਰਜਾਨਿਓ॥ਜੋਗਨਗੁਰੂਗੋਰਖਕਰਮਾਨਿਓ॥ਰਾਮਾਨੰਦਬੈਰਾਗਿਨਜਾਨਾ
ਮਹਾਦੀਨਤੁਰਕਨਪਹਚਾਨਾ॥੧੪੦॥ਦੇਵਨਇੰਦ੍ਰਰੂਪਕਰਲੇਖਾ॥ਦੈਂਤਨਸੁੰਭਰਾਜਕਰਪੇਖਾ॥ਜੱਛਨ
ਜੱਛਰਾਜਕਰਿਮਾਨਾ॥ਕਿੰਨ੍ਰਨਕਿੰਨ੍ਰਦੇਵਪਹਚਾਨਾ॥੧੪੧॥ਕਾਮਨਕਾਮਰੂਪਕਰਦੇਖਓ॥ਰੋਗਨਰੂਪ
ਧਨੰਤਰਪੇਖਓ॥ਰਾਜਨਲਖਓਰਾਜਅਧਿਕਾਰੀ॥ਜੋਗਨਲਖਿਓਜੁਗੀਸਰਭਾਰੀ॥੧੪੨॥ਛੱਤ੍ਰਨਦੇਖੋ

ਛੱਤ੍ਰਪਤਿਜਾਨਾ॥ਅੱਤ੍ਰਨਮਹਾਸਸਤ੍ਰਧਰਮਾਨਾ॥ਰਜਨੀਤਾਸਚੰਦ੍ਰਕਰਲੇਖਾ॥ਦਿਨੀਅਰਕਰਤਿਹ
ਦਿਨਅਵਿਸੇਖਾ॥੧੪੩॥ਜੈਤਨਜਾਂਤਰੂਪਕਰਿਜਾਨੋ॥ਪਾਵਕਤੇਜਰੂਪਅਨੁਮਾਨਿਓ॥ਧਰਤੀਤ
ਸਧਰਾਧਰਜਾਨਾ॥ਹਰਣੀਏਣਰਾਜਪਹਚਾਨਾ॥੧੪੪॥ਛੱਤ੍ਰਨਤਾਸਛੱਤ੍ਰਪਤਿਸੂਝਾ॥ਜੋਗਨਮਹਾਂ
ਜੋਗਕਰਬੂਝਾ॥ਹਿਮਧਰਤਾਹਿਹਿਮਾਲਯਜਾਨਾ॥ਦਿਨਕਰਅੰਧਕਾਰਅਨਮਾਨਾ॥੧੪੫॥ਜਲਸਰੂ
ਪਜਲਤਾਸਪਛਾਨਾ॥ਮੇਘਨਾਇੰਦ੍ਰਦੇਵਕਰਮਾਨਾ॥ਬੇਦਨਬ੍ਰਹਮਰੂਪਕਰਦੇਖਾ॥ਬਿੱਪਨਬਿਆਸਜਾਨ
ਅਵਰੇਖਾ॥੧੪੬॥ਲਛਮੀਤਾਹਿਬਿਸਨੁਕਰਮਾਨਿਓ॥ਬਾਸਵਦੇਵਬਾਸਵੀਜਾਨੋ॥ਜੈਤਨਜਾਂਤਰੂਪ
ਕਰਦੇਖਾ॥ਸੱਤ੍ਰਨਕਲਹਰੂਪਬਿਸੇਖਾ॥੧੪੭॥ਰੋਗਨਤਾਹਿਅਉਖਧੀਸੂਝਾ॥ਭਾਮਨਿਭੋਗਰੂਪ
ਕਰਬੂਝਾ॥ਮਿੱਤ੍ਰਨਮਹਾਂਮਿੱਤ੍ਰਕਰਜਾਨਾ॥ਜੋਗਨਪਰਮਤੱਤਪਹਚਾਨਾ॥੧੪੮॥ਮੋਰਨਮਹਾਂਮੇਘ
ਕਰਮਾਨਿਆ॥ਦਿਨਕਰਚਿੰਤਚੱਕਵੀਜਾਨਿਆ॥ਚੰਦਸਰੂਪਚਕੋਰਨਸੂਝਾ॥ਸ੍ਵਾਂਤਬੂੰਦਸੀਪਨਬਰਿਬੂ
ਝਾ॥੧੪੯॥ਮਾਸਬਸੰਤਕੋਕਲਾਜਾਨਾ॥ਸ੍ਵਾਂਤਿਬੂੰਦਚਾਤ੍ਰਕਅਨੁਮਾਨਾ॥ਸਾਧਨਸਿੱਧਰੂਪਕਰਦੇਖਾ
ਰਾਜਨਮਹਾਰਾਜਅਵਰੇਖਾ॥੧੫੦॥ਦਾਨਸਰੂਪਭਿੱਛਕਨਜਾਨਾ॥ਕਾਲਸਰੂਪਸੱਤ੍ਰਅਨੁਮਾਨਾ॥
॥ਸਾਸਤ੍ਰਰੂਪਸਿੰਮ੍ਰਿਤਨਦੇਖਾ॥ਸੱਤਸਰੂਪਸਾਧਅਵਰੇਖਾ॥੧੫੧॥ਸੀਲਸਰੂਪਸਾਧਵਨਚੀਨਾ॥ਦਿ
ਆਲਸਰੂਪਦਯਾਚਿਤਕੀਨਾ॥ਮੋਰਨਮੇਘਰੂਪਪਹਿਚਾਨਾ॥ਚੋਰਨਤਾਹਿਭੋਰਕਰਜਾਨਾ॥੧੫੨॥ਕਾਮ
ਨਿਕੇਲਰੂਪਕਰਿਸੂਝਾ॥ਸਾਧਨਸਿੱਧਰੂਪਤਿਹਬੂਝਾ॥ਫਣਪਤਿਸਫਣੀਅਰਕਰਜਾਨਿਓ॥ਅੰਮ੍ਰਿਤਰੂਪ
ਦੇਵਤਨਮਾਨਿਓ॥੧੫੩॥ਮਣਿਪਤਿਮਾਨਫਣੀਅਰਕਾਰਿਸੂਝਾ॥ਪ੍ਰਾਣਨਪ੍ਰਾਣਰੂਪਕਰਿਬੂਝਾ॥ਰਘੁਬੰ
ਸੀਅਨਰਘੁਰਾਜਪ੍ਰਮਾਨਿਓ॥ਕੇਵਲਕ੍ਰਿਸਨਜਾਦਵਨਜਾਨਿਓ॥੧੫੪॥ਬਿੱਪਤਹਰਨਬਿਪਤਕਰਿਜਾ
ਨਾ॥ਬਲਮਹੀਪਬਾਵਨਪਹਚਾਨਾ॥ਸਿਵਸਰੂਪਸਿਵਸੰਤਨਪੇਖਾ॥ਬਿਆਸਪਰਾਸੁਰਤੁੱਲਬਿਸੇਖਾ॥
੧੫੫॥ਬਿੱਪ੍ਰਨਬੇਦਸਰੂਪਬਖਾਨਾ॥ਛਿੱਤ੍ਰਨਜੁੱਧਰੂਪਕਰਜਾਨਾ॥ਜਉਨਜਉਨਜਿਹਭਾਂਤਬਿਉਹਾਰਾ॥ਤ
ਉਨਕਾਂਛਕਾਛੇਅਨਿਹਾਰਾ॥੧੫੬॥ਭਾਂਤਭਾਂਤਤਨਕੀਨੋਰਾਜਾ॥ਦੇਸਦੇਸਕੋਜੀਤਸਮਾਜਾ॥ਭਾਂਤਭਾਂ

ਤਤਨਕੀਨੋਰਾਜਾ॥ਦੇਸਦੇਸਕੇਜੀਤਸਮਾਜਾ॥ਭਾਂਤਭਾਂਤਕੇਦੇਸਛਿਨਾਏ॥ਪੇਗਪੇਗਪਰਜੱਗਕਰਾਏ॥
੧੫੭॥ਪਰਗਪਰਗਜੰਗਾਖੰਭਕਹੁਗਾਡਾ॥ਫਿਰਗਡਗਹੇਮਮੰਡਕਰਿਛਾਡਾ॥ਐਸੀਧਰਨਦੇਖੀਅਤਕੋਈ॥
ਜੱਗਖੰਭਜਿਹਠਉਰਨਹੋਈ॥੧੫੮॥ਬਾਵਨਲੀਬਹੁਜੱਗਕਰੇਬਰ॥ਬ੍ਰਹਮਣਬੋਲਬਿਸੇਖਧਰਮਧਰ
॥ਬਾਜਮੇਧਬਹੁਬਾਰਨਕੀਨੇ॥ਭਾਂਤਭਾਂਤਭੂਅਕੇਰਸਲੀਨੇ॥੧੫੯॥ਗਜਮੇਧਬਹੁਕਰੇਜੱਗਤਾਹੀ॥ਅਜਾ
ਮੇਧਤੇਜਕੈਨਗਨਕਹਾ॥ਗਵਾਲੰਭਕਰਿਬਿਬਧਪ੍ਰਕਾਰਾ॥ਪਸੁਅਨੇਕਮਾਰੇਤਿਹਬਾਰਾ॥੧੬੦॥ਰਾਜਸੂਅ
ਕਰਿਬਿਬਧਪ੍ਰਕਾਰੀ॥ਦੁਤੀਅਇੰਦ੍ਰਰਘੁਰਾਜਅਪਾਰੀ॥ਭਾਂਤਭਾਂਤਕੇਬਿਧਵਤਦਾਨਾ॥ਭਾਂਤਭਾਂਤਕਰਿਤੀਰ
ਥਨਨਾ॥੧੬੧॥ਜਬਤੀਰਥਪਰਪਾਵਰਬਾਧਾ॥ਅੰਨਛੇਤ੍ਰਘਰਘਰਮੈਸਾਧਾ॥ਆਸਾਵੰਤਕਹੂੰਕੋਈਆ
ਵੈ॥ਤਤਛਿਨਮੁਖਮਾਂਗੇਸੋਪਾਵੈ॥੧੬੨॥ਭੂਖਨਾਂਗਕੋਈਰਹਨਨਪਾਵੈ॥ਭੂਪਤਿਹੁਐਕਰਿਰੰਕਸਿਧਾਵੈ
॥ਬਹੁਰਦਾਨਕਹਕਰਨਪਸਾਰਾ॥ਏਕਬਾਰਰਘੁਰਾਜਨਿਹਾਰਾ॥੧੬੩॥ਸ੍ਵਰਨਦਾਨਦੇਬਿਬਧਪ੍ਰਕਾਰਾ
ਰੁਕਮਦਾਨਨਹੀਪਾਅਤਪਾਰਾ॥ਸਾਜਸਾਜਬਹੁਦੀਨੇਬਾਜਾ॥ਜਨਸਭਕਰੇਰੰਕਰਘੁਰਾਜਾ॥੧੬੪॥ਹਸ
ਤਦਾਨਅਰੁਉਸਟਨਦਾਨਾ॥ਗਊਦਾਨਬਿਧਵਤਇਸਨਾਨਾ॥ਹੀਰਚੀਰਦੇਦਾਨਅਪਾਰਾ॥ਮੋਹਿਸਭੈਮਹਿ
ਮੰਡਲਡਾਰਾ॥੧੬੫॥ਬਾਜੀਦੈਤਗਜਨਕੇਦਾਨਾ॥ਭਾਂਤਭਾਂਤਦੀਨਨਸਨਮਾਨਾ॥ਦੂਖਭੂਖਕਾਹੂੰਨਜੰਤਾਵੈ
॥ਜੋਮੁਖਮੰਗੈਬਹਬਰੁਪਾਵੈ॥੧੬੬॥ਦਾਨਸੀਲਕੋਜਾਨਪਹਾਰਾ॥ਦਇਆਸਿੰਧਰਘੁਰਾਜਭੁਆਰਾ॥ਸੁੰਦ
ਰਮਹਾਧਨੁਖਧਰਆਛਾ॥ਜਨਅਲਿਪਨਚਕਾਛਤਨਕਾਛਾ॥੧੬੭॥ਨਿਤਉਠਕਰਤਦੇਵਕੀਪੂਜਾ॥ਫੂਲ
ਗੁਲਾਬਕੇਵੜਾਕੂਜਾ॥ਚਰਨਕਮਲਨਿਤਸੀਸਲਗਾਵੈ॥ਪੂਜਨਨਿਤੰਤਚੰਡਕਾਆਵੈ॥੧੬੮॥ਧਰਮਰੀਤਸਭ
ਠੌਰਚਲਾਈ॥ਜੱਤ੍ਰਤੱਤ੍ਰਸੁਖਬਸੀਲੁਗਾਈ॥ਭੂਖਨਾਂਗਕੋਈਕਹੂੰਨਦੇਖਾ॥ਊਚਨੀਚਸਭਧਨੀਬਿਸੇਖਾ॥
੧੬੯॥ਜਹਤਹਧਰਮਧੁਜਾਫਹਰਾਈ॥ਚੋਰਜਾਰਨਹਦੇਤਦਿਖਾਈ॥ਜਹਤਹਜਾਰਚੋਰਚੁਨਮਾਰਾ॥ਏ
ਕਦੇਸਕਹੂੰਰਹੈਨਪਾਰਾ॥੧੭੦॥ਸਾਧਰਰਿਕੋਈਦਿਸਟਨਦੇਖਾ॥ਐਸਰਾਜਰਘੁਰਾਜਾਬਿਸੇਖਾ॥ਚਾਰ
ਦਿਸਾਚਕ੍ਰਫਹਰਾਵੈ॥ਪਾਪਨਕਾਟਿਮੂੰਡਫਿਰਆਵੈ॥੧੭੧॥ਗਾਇਸਿੰਘਕਹੁਦੂਤਿਪਲਾਵੈ॥ਸਿੰਘਗਊ
ਕਹਘਾਸਚੁਗਾਵੈ॥ਚੋਰਕਰਤਧਨਕੀਰਖਵਾਰਾ॥ਤ੍ਰਾਸਮਾਰਕੋਈਹਾਥਨਡਾਰਾ॥੧੭੨॥ਨਾਰਪੁਰਖੁ
ਸੋਵਤਇਕਸੇਜਾ॥ਹਾਥਪਸਾਰਨਸਾਕਤਰੇਜਾ॥ਪਾਵਕਘ੍ਰਿਤਇਕਠੌਰਰਖਾਏ॥ਰਾਜਤ੍ਰਾਸਤੇਢਰੈਨਪਾਏ

੧੭੩॥ਚੋਰਸਾਧਮਗਏਕਸਿਧਾਰੇ॥ਤ੍ਰਾਸਤ੍ਰਸਤਕਰਕੋਈਨਡਾਰੇ॥ਭਾਇਸਿੰਘਇਕਖੇਤਫਿਰਾਹੀ॥ਹ
ਬਛਲਾਇਸਕਤਕੋਈਨਾਹੀ॥੧੭੪॥ਇਹਬਿਧਿਰਾਜਕਰਿਓਰਘੁਰਾਜਾ॥ਦਾਨਨਿਸਾਨਚਹੂੰਦਿਸਬਾਜਾ॥
ਚਾਰੋਦਿਸਾਬੈਠਰਖਵਾਰੇ॥ਮਹਾਬੀਰਅਰੁਰੂਪਉਜੀਆਰੇ॥੧੭੫॥ਬੀਸਸਹੰਸ੍ਰਬਰਖਪਰਮਾਨਾ॥ਰਾਜ
ਕਰਾਦਸਚਾਰਨਿਧਾਨਾ॥ਭਾਂਤਅਨੇਕਕਰੇਤਿਨਧਰਮਾ॥ਔਰਨਸਕੈਐਸਕਰਕਰਮਾ॥੧੭੬॥
॥ਪਾਧਰੀਛੰਦ॥ ॥ਇਹਭਾਂਤਰਾਜਰਘੁਰਾਜਕੀਨ॥ਗਜਬਾਜਸਾਜਦੀਨਾਨਦੀਨ॥ਨ੍ਰਿਪਜੀਤਜੀਤ
ਲਿਨੇਅਪਾਰ॥ਕਰਿਖੰਡਖੰਡਖੰਡੇਗੜ੍ਹਵਾਰ॥੧੭੭॥ ॥ਇਤਿਰਘੁਰਾਜਸਮਾਪਤੰ॥ ॥ਅਥਅਜ
ਰਾਜਾਕੋਰਾਜਕਥਨੰ॥ ॥ਪਾਧੜੀਛੰਦ॥ ॥ਪੁਨਭਏਰਾਜਅਜਰਾਜਬੀਰ॥ਜਿਨਭਾਂਤਭਾਂਤਜਿੱਤੇਪ੍ਰਵੀ
ਰ॥ਕਿਨੇਖਰਾਬਖਾਨੇਖਵਾਸ॥ਜਿੱਤੇਮਹੀਪਤੇਰੇਮਵਾਸ॥੧॥ਜਿੱਤੇਅਜੀਤਮੁੰਡੇਅਮੁੰਡ॥ਖੰਡੇਅਖੰਡਕਿ
ਨੇਘਮੰਡ॥ਦਸਚਾਰਚਾਰਬਿੱਦਿਆਨਿਧਾਨ॥ਅਜਰਾਜਰਾਜਰਾਜਾਮਹਾਨ॥੨॥ਸੂਰਸੁਬਾਹਜੋਧਾਪ੍ਰਚੰ
ਡ॥ਸੁਤਸਰਬਸਾਸਤ੍ਰਬਿੱਦਿਆਉਦੰਡ॥ਮੋਨੀਮਹਾਸੁੰਦਰਸਰੂਪ॥ਅਵਿਲੋਕਜਾਸਲਾਜੰਤਭੂਪ॥੩॥
ਰਾਸਨਰਾਜਰਾਜਾਧਿਰਾਜ॥ਗ੍ਰਿਹਭਰੇਸਰਬਸੰਪਤਿਸਮਾਜ॥ਅਵਿਲੋਕਿਭੂਪਰੀਝੰਤਨਾਰ॥ਸੁਤਦਾਨ
ਸੀਲਬਿੱਦਿਆਉਦਾਰ॥੪॥ਜੌਕਹੋਂਕਥਾਬਾਢੰਤਗ੍ਰੀਥ॥ਸੁਨਕਥਾਮਿੱਤ੍ਰਸੰਛੇਪਕੀਥ॥ਬੈਦਰਭਦੇਸਰਾਜ
ਸੁਬਾਹ॥ਚੰਪਾਵਤੀਸੁਗ੍ਰਿਹਨਾਰਿਤਾਹਿ॥੫॥ਤਿਹਜਈਏਕਕੰਨਿਆਅਪਾਰ॥ਤਿਹਮਤੀਇੰਦ੍ਰਨਾਮਉ
ਦਾਰ॥ਜਬਭਈਜੋਗਬਰਕੇਕੁਮਾਰ॥ਤਬਕੀਨਬੈਠਰਾਜਾਬੀਚਾਰ॥੬॥ਲਿਨੇਬੁਲਾਇਨ੍ਰਿਪਸਰਬਦੇ
ਸ॥ਧਾਏਸੁਬਾਹਲੈਦਲਅਸੇਸ॥ਸੁਖਭਈਆਨਸਾਰਸ੍ਵਤੀਆਪ॥ਜਿਹਜਪਤਲੋਗਮਿਲਸਰਬਜਾਪ
॥੭॥ਤਬਦੇਸਦੇਸਕੇਭੂਪਆਨ॥ਕਿਨੇਪ੍ਰਣਾਮਰਾਜਾਮਹਾਨ॥ਤਹਬੈਠਰਾਜਸੋਭੰਤਐਸ॥ਜਨਦੇਵਮੰਡਲੀ
ਸਮਨਤੇਜ॥੮॥ਬਾਜੰਤਢੋਲਦੂੰਦਭਅਪਾਰ॥ਬਾਜੰਤਤੂਰਝਨਕੰਤਤਾਰ॥ਸੋਭਾਅਪਾਰਬਰਨੀਨਜਾਇ
॥ਜਨੁਬੈਠਇੰਦ੍ਰਆਭਾਬਨਾਇ॥੯॥ਇਹਭਾਂਤਰਾਜਮੰਡਲੀਬੈਠ॥ਅਵਿਲੋਕਇੰਦ੍ਰਜਿਹਨਾਕਐਠ॥ਆਭ
ਅਪਾਰਬਰਨੈਸੁਕਵਣ॥ਹੇਰਹੇਜੱਛਗੰਧ੍ਰਬਮਵਣ॥੧੦॥ ॥ਅਰਧਪਾਧਰੀਛੰਦ॥ ॥ਸੋਭੰਤਸੂਰ॥ਗਾਲੇ
ਭੰਤਪੂਰ॥ਅੱਛ੍ਰੀਅਪਾਰ॥ਰਿਝੀਸੁਧਾਰ॥੧੧॥ਗਾਵੰਤਗੀਤ॥ਮੋਹੰਤਚੀਤ॥ਮਿਲਦੇਅਸੀਸ॥ਜੁਗਚਾਰਜੀ
ਸ॥੧੨॥ਬਾਜੰਤਤਾਰ॥ਡਾਰੇਧਮਾਰ॥ਦੇਵਾਨਨਾਰਿ॥ਪੇਖਤਪਾਰਿ॥੧੩॥ ॥ਕੋਬੇਦਰੀਤਿ॥ਗਾਵੰਤਗੀਤ॥

ਸੋਭਾਅਨੂਪਾ॥ਸੋਭੰਤਭੂਪਾ॥੧੪॥ਬਾਜੰਤਤਾਰ॥ਰੀਝੰਤਨਾਰ॥ਗਾਵੰਤਗੀਤ॥ਆਨੰਦਚੀਤ॥੧੫॥
॥ਉਛਲਾਛੰਦ॥ ॥ਗਾਵਤਨਾਰੀ॥ਬਾਜਤਤਾਰੀ॥ਦੇਖਤਰਾਜਾ॥ਦੇਵਤਸਾਜਾ॥੧੬॥ਗਾਵਤਗੀਤੰ॥
ਆਨੰਦਚੀਤੰ॥ਸੋਭਤਸੋਭਾ॥ਲੋਭਤਲੋਭਾ॥੧੭॥ਦੇਖਤਨੈਨੀ॥ਭਾਖਤਬੈਨੀ॥ਸੋਹਤਛੱਞੀ॥ਸੋਭਤਅੱਞੀ॥
੧੮॥ਗੱਜਤਹਾਥੀ॥ਜੱਜਤਸਾਥੀ॥ਕੂਦਤਬਾਜੀ॥ਨਾਚਤਤਾਜੀ॥੧੯॥ਬਾਜਤਤਾਲੰ॥ਨਾਚਤਬਾਲੰ॥
ਗਾਵਤਬਾਥੀ॥ਅਨੰਦਜਾਥੀ॥੨੦॥ਕੋਕਿਲਬੈਣੀ॥ਸੁੰਦਰਨੈਣੀ॥ਗਾਵਤਗੀਤੰ॥ਚੋਰਤਚੀਤੰ॥੨੧॥ਅੱ
ਛਣਭੇਸੀ॥ਸੁੰਦਰਕੇਸੀ॥ਸੁੰਦਰਨੈਣੀ॥ਕੋਕਿਲਬੈਣੀ॥੨੨॥ਅਦਭੁਤਰੂਪਾ॥ਕਾਮਲਰੂਪਾ॥ਚਾਰੁਪ੍ਰ
ਭਾਸੀ॥ਉੱਨਤਿਨਾਸੀ॥੨੩॥ਲਖਿਦੁਤਿਰਾਣੀ॥ਲਜਤਿਇੰਦ੍ਰਾਣੀ॥ਸੋਹਤਬਾਲਾ॥ਰਾਗਣਮਾਲਾ॥੨੪॥
॥ਮੋਹਣੀਛੰਦ॥ ॥ਰਊਰਸਭੂਪਮਹਾਛਬਿਜੋਹਤ॥ਦੇਖਤਸੁਰਨਰਕੇਮਨਮੋਹਤ॥ਰੀਝਤਤਕਵਡੇਨ੍ਰਿ
ਪਐਸੇ॥ਸੋਭਹਿਕਉਨਸਕੈਕਹਿਤੈਸੇ॥੨੫॥ਸੁੰਦਰਸਭੂਪਮਹਾਦੁਤਿਬਾਲੀ॥ਪੇਖਤਰੀਝਤਬੀਰਰਸ
ਲੀ॥ਨਾਚਤਭਾਵਅਨੇਕਕੜੀਆਕਰ॥ਦੇਖਤਸੋਭਹਿੰਇਤਸੁਰਨਰ॥੨੬॥ਹਿੰਸਤਹੈਵਰਚਿੰਸਤਹਾਥੀ॥ਨਾ
ਚਤਨਾਰਰਗਾਵਤਗਾਥੀ॥ਰੀਝਤਸੁਰਨਰਮੋਹਤਰਾਜਾ॥ਦੇਵਤਦਾਨਦੁਰੰਤਸਮਾਜਾ॥੨੭॥ਗਾਵਤਗੀ
ਤਨਿਰਤਤਅਪਛਰਾਂ॥ਰੀਝਤਰਾਜਾਖੀਝਤਅਛਰਾਂ॥ਬਾਜਤਨਾਰਦਬੀਨਰਸਾਲੀ॥ਦੇਖਤਦੇਵ
ਪ੍ਰਭਾਸਤਜ੍ਵਾਲੀ॥੨੮॥ਆਂਜਤਅੰਜਨਸਾਜਤਅੰਗਾ॥ਸੋਭਤਬਸਤ੍ਰਸੁਅੰਗਸੁਰੰਗਾ॥ਨਾਚਤਅੱਛ੍ਰਿਕੀ
ਛਤਰਾਊ॥ਚਾਹਤਬਰਬੇਕਰਤਉਪਾਊ॥੨੯॥ਤਤਥਈਨਾਚੈਸੁਰਪੁਰਬਾਲਾ॥ਰੁਣਝੁਣਬਾਜੈਰੰਗਅੰ
ਗਮਾਲਾ॥ਬਨਬਨਬੈਠੇਜਹਤਹਰਾਜਾ॥ਦੈਦੈਡਾਰਤਨਮਨਸਾਜਾ॥੩੦॥ਜਿਹਜਿਹਦੇਖਾਸੋਸੋਰੀਝਾ
॥ਜਿਨਨਹੀਦੇਖਾਤਿਨਮਨਖੀਝਾ॥ਕਰਿਕਰਿਭਾਇਤ੍ਰਿਅਬਰਨਾਚੈ॥ਅਤਭੁਤਭਾਇਅੰਗਾਅੰਗਰਾਚੈ॥੩
੧॥ਤਿਨਅਦਭੁਤਗਤਜਹਤਹਠਨੀ॥ਜਹਤਹਸੋਹੈਮੁਨਿਮਨਮਾਨੀ॥ਤਜਿਤਾਜਿਜੋਗੀਭਜਿਭਜਿਆਵੈ॥
ਲਖਿਅਤਆਭਾਜੀਅਸੁਖਪਾਵੈ॥੩੨॥ਬਨਬਨਬੈਠੇਜਹਤਹਰਾਜਾ॥ਜਹਤਹਸੋਭੈਸਭਸੁਭਸਾ
ਜਾ॥ਜਹਤਹਦੇਖੈਗੁਨਗਨਫੂਲੇ॥ਮੁਨਿਮਨਛਬਿਲਖਿਤਨਮਨਭੂਲੇ॥੩੩॥ਤਤਬਿਤਧੁਨਸੁਖਗਸ

ਸਭਛਾਜੈ॥ਸੁਨਿਮਨਰਾਗੀਗੁਨਿਗਨਲਾਜੈ॥ਜਹਤਹਗਿਰਗੇਰਿਝਰਿਝਐਸੇ॥ਜਨਭਟਜੂਝੈਰਣਬਿ
ਣਕੈਸੇ॥੩੪॥ਬਨਬਨਫੂਲੇਜਨਬਰਫੂਲੀ॥ਤਨਬਰਸੋਭੇਜਨਧਰਮੂਲੀ॥ਜਹਤਹਝੂਲੇਮਦਮ
ਤਰਾਜਾ॥ਜਨੁਸੁਰਿਬੋਲੇਸੁਨਘਨਗਾਜਾ॥੩੫॥ਪਾਧਰੀਛੰਦ॥ ॥ਜਹਤਹਬਿਲੋਕਸੋਭਾਅਪਾ
ਰ॥ਬਨਬੈਠਿਸਰਬਰਾਜਾਧਿਕਾਰ॥ਇਹਭਾਂਤਕਹੈਨਹੀਪਰਤਬੈਨ॥ਲਖਿਨੈਨਨ੍ਰਿਪਰੀਝੰਤਨੈਨ॥
੩੬॥ਅਵਿਲੋਕਨਾਚਐਸੋਸੁਰੰਗ॥ਸਰਤਾਨਿਨ੍ਰਿਪਨਮਾਰਤਅਨੰਗ॥ਸੋਭਾਅਪਾਰਬਰਨੀਨਜ
ਇ॥ਰਿਝੇਅਵਿਲੋਕਰਾਨਾਬੁਰਾਇ॥੩੭॥ਆਗਮਬਸੰਤਜਨਭਇਓਆਜ॥ਇਹਭਾਂਤਿਸਰਬਦੇਖ
ਸਮਾਜ॥ਰਾਜਾਧਿਰਾਜਬਨਬੈਠਐਸ॥ਤਿਨਕੇਸਮਾਨਨਹੀਇੰਦ੍ਰਹੇਸ॥੩੮॥ਇਕਮਾਸਲਾਗਤ
ਹਭਇਓਨਾਚ॥ਬਿਨਪੀਐਕੈਫਕੈਉਨਬਾਚ॥ਜਹਜਹਬਿਲੋਕਿਆਭਾਅਪਾਰ॥ਤਹਤਹਸੁਰਾਜਰ
ਜਨਕੁਮਾਰ॥੩੯॥ਲੈਸੰਗਿਤਾਸਸਾਰਸ੍ਵਤਿਆਪ॥ਜਿਹਕੋਜਪੰਤਸਭਜਗਤਜਾਪ॥ਨਿਰਖੇਕੁਮਾਰਿ
ਇਹਸਿਧਰਾਜ॥ਜਾਕੀਸਮਾਨਨਹੀਇੰਦ੍ਰਰਾਜ॥੪੦॥ਅਵਿਲੋਕਸਿੰਧਰਾਜਾਕੁਮਾਰਿ॥ਨਹੀਤਾਸਚਿ
ਤ੍ਰਕੀਨੋਸਮਾਰ॥ਤਿਹਛਾਡਿਪਾਛਆਰੈਚਲੀਸ॥ਜਨੁਸਰਬਸੋਭਕਹੁਲੀਲਲੀਸ॥੪੧॥ਪੁਨਿਕ
ਹੈਤਾਸਸਾਰਸ੍ਵਤਿਬੈਨ॥ਇਹਪਸਚਮੇਸਅਬਦੇਖਨੈਨ॥ਅਵਿਲੋਕਰੂਪਤਾਕੋਅਪਾਰ॥ਨਹੀਅੰਧ
ਚਿਤਆਨਿਓਕੁਮਾਰਿ॥੪੨॥ਮਧੁਭਾਰਛੰਦ॥ ॥ਦੇਖੋਕੁਮਾਰਿ॥ਰਾਜਾਜੁਝਾਰ॥ਸੁਭਵਾਰਦੇਸ॥ਸੁੰਦ
ਰਸੁਬੇਸ॥੪੩॥ਦੇਖਿਓਬਿਚਾਰ॥ਰਾਜਾਅਪਾਰ॥ਆਨਨਾਬੈਂਤ॥ਪਰਮੰਪਵਿੰਤ॥੪੪॥ਤਬਆਗਿਚਾ
ਲ॥ਸੁੰਦਰਸੁਬਾਲ॥ਮੁਸਕਿਆਤਐਸ॥ਘਨਬਿਜੁਜੈਸ॥੪੫॥ਨ੍ਰਿਪਪੇਖਰੀਝ॥ਸੁਰਨਾਰਖੀਝ॥ਬ
ਡਿਤਸੁਜਾਨ॥ਘਟਆਪਮਾਨ॥੪੬॥ਸੁੰਦਰਸਰੂਪ॥ਸੁੰਦਰਸੁਭੂਪ॥ਸੋਭਾਅਪਾਰ॥ਸੁਭ੍ਰਕੇਸਧਾਰ॥੪
੭॥ਦੇਖੈਨਰੇਂਦ੍ਰ॥ਠਾਢੇਮਹੇਂਦ੍ਰ॥ਮੁਲਤਾਨਰਾਜ॥ਰਾਜਾਧਿਰਾਜ॥੪੮॥ਭੁਜੰਗਪ੍ਰਯਾਤਛੰਦ॥ ॥ਚਲੀਛੋ
ਡਤਾਕੋੜਿਆਰਾਜਐਸੋ॥ਮਨੋਪਾਂਡਪੁੱਤ੍ਰੀਸਿਰੀਰਾਜਜੈਸੋ॥ਖਰੀਅੰਧਿਰਾਜਸਬਲੀਐਜਸੇਠੌ॥ਮਨੋਜ੍ਵਾ
ਲਮਾਲਾਮਹਾਮੋਨਿਮੋਹੈ॥੪੯॥ਸੁਭੇਰਾਜਰਾਜਸਿਬਲੀਠਾਢਿਐਸੋ॥ਮਨੋਚਿੰਤ੍ਰਕਾਰੀਲਿਖੀਚਿੱਤ੍ਰਜੈਸੋ

ਸੋ।ਬ੍ਰਧੀਸੂਰਣਕੀਤਿਕਲੀਲਾਲਮਾਲੀ।ਸਿਖਾਜਾਨਜੋਭੂਨ੍ਰਿਪੰਜੰਰੀਜ੍ਵਾਲੀ॥੫੦॥ਕਹੈਬੈਨਸਾ
ਰੁਸੂਤੀਪੇਖਬਾਲਾ।ਲਖੋਨੈਨਠਾਂਢੇਜਥੈਭੂਪਆਲਾ।ਰੁਚੈਚਿੱਤਜਊਨੈਂਸੁਈਨਾਥਕੀਜੈ।ਸੁਨੇਪ੍ਰਾਨਿਪਿਆ
ਰੀਇਹੈਮਾਨਲੀਜੈ॥੫੧॥ਬਡੀਬਾਹਨੀਜੋਰਾਜਾਕੋਬਿਰਾਜੈ।ਪੁਰੈਸੰਖਭੇਰੀਮਹਾਂਨਾਦਬਾਜੈ।ਲਖੋਪੂਰਬੇ
ਜਿਨਰੇਸੰਮਹਾਨੀ।ਦਿਨੇਂਰੈਣਜਾਪੇਜਹੀਸ਼੍ਰੀਭੁਜਾਨੀ॥੫੨॥ਪ੍ਰਜਾਅੱਧਿਜਾਕੇਵਡੋਸਿੰਘਰਾਜੈ।ਸੁਨੋਨਾ
ਦਤਾਕੋਮਹਾਪਾਪਭਾਜੈ।ਲਖੋਪੂਰਬੀਜੋਹਿਭੀਜੋਮਹਾਨੀ।ਸੁਨੇਬੈਨਬਾਲਾਸਰੂਪੰਸੁਭਾਨੀ॥੫੩॥ਧਮ੍ਹ
ਰੈਵੁੰਦਭੀਸੰਖਭੇਰੀਅਪਾਰੀ।ਬਜੈਂਦੱਛਨੀਜਰਬਬਾਜੈਝਜਾਰੀ।ਤੁਰੀਕਾਨਰੇਤੂਰਤਾਲੈਤਰੰਗਾ।ਮਜੈਝ੍ਰ
ਰੈਨਾਇਨਾਦੀਮ੍ਰਿਦੰਗਾ॥੫੪॥ਬ੍ਰਪੇਹੀਰਚੀਰੈਜੁਬੀਰੈਜੁਬਾਹੀ।ਵਡੋਛੱਤ੍ਰਧਾਰੀਸੁਜੋਭ੍ਰਿਮੋਸਿਪਾਹੀ।ਨਹੈਂਪ੍ਰ
ਗਬਾਜੀਰਥੰਜੇਨਿਜਾਨੋ।ਤਿਸੈਦੱਛਨੋਜੋਹੀਐਬਾਲਮਾਨੋ॥੫੫॥ਅਹਾਬਾਹਨੀਜੋਨਗੀਜੋਨਰੇਸੀ।ਕਈ
ਕੋਟਿਪਾਤਿਜੁਥੈਪੱਤਭੇਸੀ।ਪ੍ਰਜਾਬੀਪਊਪੀਂਗਜੋਗੂਨਬਾਂਕੋ।ਲਖੋਉੱਤਰੀਰਾਜਕੈਨਾਮਤਾਕੋ॥੫੬॥ਫਰੀਧੋ
ਪਪੇਕਿਸੁਆਰੈਹੋਉਮਨੀ।ਜਿਨੈਕੋਟਿਬੀਰੇਕੋਮੁਰੈਨਾਹਿਅੰਠੀ।ਹਰੇਬਾਜਰਾਜੀਕਪੋਤੇਪ੍ਰਮਾਨੀ।ਨਹੋਜਿਧਨੀ
ਇੰਦ੍ਰਬਾਜੀਜਮਾਨੀ॥੫੭॥ਬਡੇਸ੍ਰਿੰਗਜਾਕੇ.ਧਰੇਸੂਰਸੋਭੈ।ਲਖੋਦੈਂਤਕੀਨਿਆਜਿਨੈਚਿੱਤਲੋਭੈ।ਕਦੈਂਦੈਤ
ਪੰਤਿਜਿਰੀਕੇਸਉੱਚੀ।ਲਖੋਗਾਰਕੂਨੀਆਣਕੇਠਾਰਭੂਮੂੰਚੀ॥੫੮॥ਲਖੋਬੀਕਏਸੋਨਰੇਸੰਸੁਬਾਲੀ।ਸਭੈਸਿੰਗ
ਜਾਕੈਸਭੈਲੋਕਪਾਲੀ।ਲੁਟਿਓਇਕਬੇਰੰਕੁਬੇਰੰਭੰਡਾਰੀ।ਜਿਨਿਓਇੰਦ੍ਰਰਾਜਾਵਡੋਛੱਤ੍ਰਧਾਰੀ॥੫੯॥ਕਹੇ
ਜਊਨਬਾਲੀਨਤੇਚਿੱਤਆਨੋ।ਜਿਤੇਭੂਪਭਾਰੀਸੁਪਾਛੈਬਖਾਨੋ।ਰਹੈਓਰਰਾਜਾਕਹੋਨਾਮਜੇਭੀ।ਤਜੇਭੂਤੰ
ਜੈਸੀਜਿਭੈਰਾਜਾਭੀ॥੬੦॥ਲਖੋਦੈਂਤਸੋਨਾਵਤੀਜੋਰਾਜਾਕੇ।ਸੁਭੈਛੱਤ੍ਰਧਾਰੀਵਡੋਜੋਗਤਾਕੋ।ਪ੍ਰਜਾਗ੍ਰਿਧ
ਉੱਧੀਲਜੋਕਾਲਪੂਰੀ।ਤਿਸੈਪੰਚਾਲਰਾਜਾਬਲੀਬ੍ਰਿਧੰਨੂਰੀ॥੬੧॥ਰਥੀਬੇਸਟੇਹੀਰਚੀਰੈਅਪਾਰੀ।ਸਭੈ
ਸੰਗਜਾਕੈਸਭੈਲੋਕਪਾਰੀ।ਇਹੈਇੰਦ੍ਰਰਾਜਾਵੁਰੰਦਾਨਵਾਰੀ।ਤ੍ਰਿਆਤਾਸਚੀਨੋਅਦਿੱਤਿਜਾਕੁਮਾਰੀ॥੬੨
॥ਨਹੇਸਪਤਬਾਜੀਰਥੰਏਕਚੱਕ੍ਰੀ।ਮਹਾਂਨਾਗਬੰਧੀਤਪੈਤੇਜਬੱਕ੍ਰੀ।ਮਹਾਉਗ੍ਰਧੀਨਿਆਸੁਆਜਾਨਬਾਹੀ।ਸਹੀ
ਚਿੱਤਚੀਨੋਤਿਸੋਂਦਿਉਸਨਾਹੀ॥੬੩॥ਗਹ੍ਯੋਏਣਰਾਜੀਧਰੇਬਾਣਪਾਣੀ।ਨਿਸਾਰਾਜਤਾਕੋਲਖੋਤੇਜਮਾ

ਲੀ।ਕਰੈਰਸਮਮਾਲਾਉਜਾਲਾਧਰਾਨੀ।ਜਪੈਰਾੜ੍ਰਵਿਓਮੰਜਹਿਸੰਭ੍ਰੁਜਾਨੀ।੬੪।ਚਰ੍ਹੇਮਾਹਿਖੀਜੋਂਜੁਮੇਰੋਜੁ
ਦੀਜੀ।ਮਹਾਂਕ੍ਰੂਰਕਰਮੀਜਿਹਿਓਬਾਹਬੀਜੀ।ਧੁਜਾਦੰਡਜਾਕੀਪ੍ਰਚੰਡੰਬਿਰਾਜੈ।ਲਖੇਜਾਸਗੱਬੀਨਕੋਬੱ
ਬਭਾਜੈ।੬੫।ਕਹਾਲੌਬਖਾਨੋਂਵਡੇਗੱਬਧਾਰੀ।ਸਭੇਘੋਰਿਠਾਢੇਜੁਰੀਭੀਰਭਾਰੀ।ਨਚੈਪਾਤਰਾਚਾਤ
ਰਾਨਿਰਤਕਾਰੀ।ਉਠੈਸ੍ਵਾਸ੍ਵਜਬਦੰਸੂਨੈਲੋਗਧਾਰੀ।੬੬।ਵਡੋਛੱਤ੍ਰਧਾਰੀਵਡੀਸੈਨਲੀਨੇ।ਵਡੋਦਰਬਕੋ
ਚਿੱਤਮੇਗਬਕੀਨੇ।ਰਚਿੱਤ੍ਰਾਸਚੀਨੋਜਹੀਛੱਤ੍ਰਪਾਲੀ।ਉਠੈਜੋਨਕੀਰੂਪਕੀਜ੍ਵਾਲਮਾਲੀ।੬੭।ਸਭੈਭੂਪਠਾਂ
ਢੇਜਹਾਂਰਾਜਕੀਨੀ।ਮਾਂਬਿਖੈਭੂਤਲੀਰੂਪਜਾਂਕੇਨਆਨੀ।ਜਾਂਵਡੇਛੱਤ੍ਰਧਾਰੀਵਡੇਗੱਬਕੀਨੇ।ਤਹਾਆਂਨਠਾਢੇ
ਵਡੀਸੈਨਲੀਨੇ।੬੮।ਨਦੀਜੰਗਜਾਕੇਸਭੈਰੂਪਧਾਰੇ।ਸਭੈਸਿੰਧਸੰਗੀਚਹ੍ਲੇਤੇਜਵਾਰੇ।ਵਡੀਕਾਇਜਾਕੀ
ਮਹਾਂਰੂਪਜੋਹੈ।ਲਖੇਦੇਵਕੀਨਿਆਨਕੇਮਾਨਮੋਹੈ।੬੯।ਕਹੋਂਨਾਰਤੇਕੋਇਹੈਸ੍ਵੰਨਰਾਜਾ।ਜਿਸੈਪੇਖਰਾ
ਜਾਨਕੋਮਾਨਭਾਜਾ।ਕਹਾਲੌਬਖਾਨੋਂਜਿਤੇਭੂਪਆਏ।ਸਭੇਬਾਲਕੋਲੈਭਵਾਨੀਬਤਾਏ।੭੦।ਸੈਯਾ।
।। ।ਆਨਿਜੁਰੇਨ੍ਰਿਪਮੰਡਲਜੇਤਿਕਤੇਤਸਭੈਤਿਨਤਾਸਦਿਖਾਏ।ਦੇਖਫਿਰੀਚਹੂੰਚਕ੍ਰਨਕੇਨ੍ਰਿਪ
ਰਾਜਕੁਮਾਰਹ੍ਰਿਦੈਨਹੀਲਿਆਏ।ਹਾਰਿਪਰਿਓਸਭਹੀਭਟਮੰਡਲਭੂਪਤਿਹੇਰਿਦਸਾਮੁਰਝਾਏ।ਫੂਕ
ਭਏਮੁਖਸੂਕਗਏਸਭਰਾਜਕੁਮਾਰਫਿਰੈਘਰਿਆਏ।੭੧।ਸੈਯਾ। ।ਤੌਲਗਆਇਗਏਅਜਰਾ
ਜਸੁਰਾਜਨਰਾਜਵਡੋਦਲਲੀਨੋ।ਅੰਗਅਨੂਪਧਰੇਪਸਮੰਬਰਜੰਬਰਕੋਅਰਿਕੀਛਬਿਛੀਨੋ।ਬੇਖਨਬੇਖਚ
ਢੇਸੰਗਹ੍ਵੈਨ੍ਰਿਪਹਾਨਿਸਭੈਸੁਖਧਾਮਨਵੀਨੋ।ਆਇਗਏਸਰਕੰਬਰਸੇਅਸਅੰਬਰਸੇਨ੍ਰਿਪਕੰਬਰਕੀਨੇ
।੭੨।ਸੈਯਾ। ।ਪਾਂਤਹੀਪਾਂਤਬਨਾਇਵਡੋਦਲਢੋਲਮ੍ਰਿਦੰਗਸੁਰੰਗਬਜਾਏ।ਭੂਖਨਚਾਰੁਦਿਪੈਸ
ਭੁਅੰਗਬਿਲੋਕਤਅਨੰਗਪ੍ਰਭਾਮੁਰਛਾਏ।ਬਾਜਤਚੰਗਮ੍ਰਿਦੰਗਉਪੰਗਸੁਰੰਗਸੁਨਾਦਿਸਭੇਸੁਨਪਾਏ
।ਰੀਝਰਹੇਰਿਸ੍ਵਵਾਰਸਭੈਲਖਰੂਪਅਨੂਪਸਰਾਹਤਆਏ।੭੩।ਜੈਸੇਸਰੂਪਨਲਖਿਓਅਸਕੋ
ਹਮਤੈਸਸਰੂਪਨਅਉਰਬਿਚਾਰੋ।ਚੰਦਚਪਿਓਲਖਕੈਮੁਖਕੀਛਬਿਛੇਦਪਰੋਉਰਮੈਰਿਸਮਾਰੋ।
ਤੇਜਸਰੂਪਬਿਲੋਕਕੈਪਾਵਕਚਿੱਤਰਿਸੀਗ੍ਰਿਹਅਉਰਨਜਾਰੋ।ਜੈਸਪ੍ਰਭਾਲਖਿਓਅਸਕੋਹਮਤੈਸਸਰੂਪਨ

ਭੂਪਨਿਹਾਰੇ॥੭੪॥ਸੁੰਦਰਜੁਆਨਸਰੂਪਮਹਾਂਨਚਹੂੰਚਕਮੈਂਹਮਜਾਨਬਖਾਨੋ॥ਭਾਨਸਮਾਨਪ੍ਰਭਾਨ
ਪ੍ਰਮਾਨਕਿਰਾਵਕਿਰਨਮਹਾਨਬਖਾਨੋ॥ਦੇਵਅਦੇਵਚਰਕੋਅਪਨੇਚਿਤਚੰਦਸਰੂਪਨਿਸਾਪਤਿਚੀਨੋ
ਦੇਉਸਕੈਭਾਨਮੁਨਿਓਭਰਾਵਨਪਛਾਨਮਨੈਧ੍ਯਨਮੋਰਨਿਆਨਿਓ॥੭੫॥ਬਾਲਿਉਨੈਪਕਜਾਨਬਜੰਤਬਕੇ
ਰਨਚੰਦਸਰੂਪਬਖਾਨਿਓ॥ਸਾਂਤਿਜੁਭਾਵਲਖਿਓਜਭਸਾਧਨਜੋਪਨਕ੍ਰੋਧਪ੍ਰਤੱਛਪ੍ਰਮਾਨਿਓ॥ਬਾਲਨਬਾ
ਲਸੁਭਾਵਲਖਿਓਤਿਹਸੱਤ੍ਰਨਕਾਲਸਰੂਪਪਛਾਨਿਓ॥ਦੇਵਨਦੇਵਅਦੇਵਨਕੈਸਿਵਰਾਜਨਰਾਜਵਡੋ
ਜੀਅਜਾਨਿਓ॥੭੬॥ਸਾਧਨਜਿੰਦਸਰੂਪਲਖਿਓਤਿਹਸੱਤ੍ਰਨਸੱਤ੍ਰਸਮਾਨਬਿਸੇਖਿਓ॥ਚੋਰਨਚੋਰਕਰੋ
ਰਨਮੋਰਨਤਾਸਸਹੀਧਨਕੈਅਵਿਰੇਖਿਓ॥ਕਾਮਸਰੂਪਸਭੈਪੁਰਨਾਰਨਸੰਭੁਸਮਾਨਸਭੂਗਨਦੇਖਿਓ
ਸੀਪਸੂਤਿਕੀਬੂੰਦਤਿਮੈਕਰਿਰਾਜਨਰਾਜਵਡੋਤਿਹਪੇਖਿਓ॥੭੭॥ਕਿਬਰਾਜਿਉਜਰਕੰਬਰਕੀਢਿਗ
ਤਿਉਅਵਿਨੈਬਰਤੀਰਸੁਹਾਏ॥ਨਾਕਲਧੋਰਿਸਮਾਨਸੁਆਮਨਨੈਨਦੋਊਲਖਿਏਣਲਜਾਏ॥ਪੇਖਗੁ
ਲਾਬਸਰਾਬਪੀਐਸਨਪੇਖਤਐਗਅਨੰਗਰਿਸਾਏ॥ਕਿਠਕਪੋਤਕਭੂਪਰਕੇਹਰਰੋਸਰਸੇਰਿਪੁਭੂ
ਲਨਆਏ॥੭੮॥ਪੇਖਿਸਭੂਪਸਿਰਾਤਨਲੋਚਨਘੂਟਤਹੈਸਨਘੂਟਅਮੀਕੋ॥ਗਾਵਤਗੀਤਬਜਾਵ
ਤਤਾਲਬਤਾਵਤਹੈਸਨਅੱਛਰਹੀਕੋ॥ਭਾਵਤਨਾਰਸੁਹਾਵਤਰਾਗਦਿਵਾਵਤਹੈਭਰਆਨੰਦਜੀਕੋ॥ਤੂੰਸੁ
ਕੁਮਾਰਿਰਚੀਕਰਤਾਰਕਹੈਅਬਿਚਾਰਡੀਆਬਰਨੀਕੋ॥੭੯॥ਦੇਖਤਭੂਪਸਿਰਾਤਨਲੋਚਨਪੇਖਿਛਕੀ
ਪਿਅਕੀਛਬਿਨਾਰੀ॥ਗਾਵਤਗੀਤਬਜਾਵਤਢੋਲਮ੍ਰਿਦੰਗਮੁਚੰਗਨਕੀਧੁਨਿਭਾਰੀ॥ਆਵਤਜਾਤਜਿ
ਤੀਪੁਰਨਾਰਗਾਰਾਰਡਾਰਲਖੇਦੁਤਿਭਾਰੀ॥ਰਾਜਕਰੋਤਬਲੈਜਬਲੈਮਹਿਜੌਲਗਗੰਗਬਹੈਜਮੁ
ਨਾਰੀ॥੮੦॥ਜੈਨਪ੍ਰਭਾਅਜਰਾਜਕੀਰਾਜਤਸੋਕਹਿਕੈਕਿਹਭਾਂਤਗਨਾਊਂ॥ਜਉਨਪ੍ਰਭਾਕਵਿਦੇਤਸਭੈ
ਸੁਪੇਤਾਸਕੋਹੈਜੀਅਬੀਚਲਜਾਊਂ॥ਹਉਚਹੂੰਓਰਫਿਰਿਓਬਸੁਧਾਛਬਿਅੰਗਨਕੀਨਕਹੂੰਕੋਊਪਾਊਂ॥ਲੋ
ਚਨਉਪਖਾਏਜਾਤਲਿਖੇਛਬਿਆਨਨਤੇਕਿਮਭਾਖਸੁਨਾਊਂ॥੮੧॥ਨੈਨਨਬਾਨਚਹੂੰਦਿਸਮਾਰਤਧਾਇਲਕੇਪੁ
ਰਬਾਸਨਡਾਰੀ॥ਸਾਰਸੁਤੀਨਸਕੈਕਹਿਭੂਪਸਿੰਗਾਰਕਹੈਮਤਿਕਉਨਬਿਚਾਰੀ॥ਕੋਕਿਲਕੰਠਹਰਿਓਨ੍ਰਿਪ

ਨਾਇਕਛੀਨਕਪੋਤਕੀਗ੍ਰੀਵਅਨਿਆਰੀ॥ਚੀਕ੍ਰਗਿਰੇਨਰਨਰਧਰਾਪਰਘੂੰਮਤਿਹੈਂਜਨਘਾਇਲਭਾਰੀ
੬੨॥ਦੋਹਰਾ॥ ॥ਨਿਰਖਰੂਪਅਜਰਾਜਕੋਰੀਝ੍ਰਰਹੇਨਰਨਾਰ॥ਇੰਦ੍ਰਕਿਚੰਦ੍ਰਕਿਸੂਰਇਹਇਹਬਿਧ
ਕਰਤਬਿਚਾਰ॥੬੩॥ਕਬਿੱਤ॥ ॥ਨਾਗਨਕੇਛੌਨਾਹੈਂਕਿਕੀਨੇਕਾਹੂਟੌਨਾਹੈਕਿਕਾਮਕੋਖਿਲੌਨਾਹੈਬ
ਨਾਇਹੈਸੁਧਾਰਕੈ॥ਇਸਾੜਿਨਕੇਪ੍ਰਾਨਹੈਂਕਿਸੁੰਦ੍ਰਤਾਕੀਖਾਨਹੈਂਕਿਕਾਮਕੇਕਲਾਨਬਿਧਿਕੀਨੇਹੈਬਿਚਾਰਕੈ
॥ਚਾਤ੍ਰਤਕੇਭੇਸਹੈਂਕਿਰੂਪਕੇਨਰੇਸਹੈਂਕਿਸੁੰਦਰਸੁਦੇਸਏਸਕੀਨੇਚੰਦ੍ਰਸਾਰਕੈ॥ਤੇਗਹੈਂਕਿਤੀਰਹੈਂਕਿ
ਬਾਨਬਾਂਧੇਬੀਰਹੈਂਕਿਐਸੇਨੈਨਅਜਿਕੇਬਿਲੋਕੀਐਸੰਭਾਰਕੈ॥੬੪॥ਸਵੈਯਾ॥ ॥ਤੀਰਨਸੇਤਰਵਾਰਨ
ਸੀਮ੍ਰਗਬਾਰਨਸੇਅਵਿਲੋਕਹੁਜਾਈ॥ਰੀਝਰਹੀਰਿਝਵਾਰਲਖੇਦੁਤਿਭਾਖਪ੍ਰਭਾਨਹੀਜਾਤਬਤਾਈ॥
ਸੰਗਚਲੀਉਠਬਾਲਬਿਲੋਕਨਮੋਰਚਕੋਰਰਹੇਉਰਛਾਈ॥ਡੀਠਪਰੇਅਜਰਾਜਜਬੈਚਿਤਦੇਖਤ
ਹੀਤ੍ਰਿਅਲੀਨਚੁਰਾਈ॥੬੫॥ਤੋਮਰਛੰਦ॥ ॥ਅਵਿਲੋਕਿਆਅਜਰਾਜ॥ਅਤਿਰੂਪਸਰਬਸਮਾਜ॥
ਅਤਿਰੀਝਕੈਹਸਬਾਲ॥ਗ੍ਰਹਿਫੂਲਮਾਲਉਤਾਲ॥੬੬॥ਗਹਿਫੂਲਕੀਕਰਿਮਾਲ॥ਅਤਿਰੂਪਵੰਤਸੁ
ਬਾਲ॥ਤਿਸਡਾਰੀਆਉਭਆਨ॥ਦਸਚਾਰਚਾਰਨਿਧਾਨ॥੬੭॥ਤਿਹਦੇਵਆਰਿਆਕੀਨ॥ਦਸਚਾਰਚ
ਰਪ੍ਰਬੀਨ॥ਸੁਨਸੁੰਦਰੀਇਮਬੈਨ॥ਜਸਿਕ੍ਰਾਂਤਸੁੰਦਰਨੈਨ॥੬੮॥ਤਵਜੋਬਰਹੈਅਜਰਾਜ॥ਸੁਨਰੂਪ
ਵੰਤਸਲਾਜ॥ਬਰਆਜਤਾਕਹਜਾਇ॥ਸੁਨਬੈਨਸੁੰਦਰਕਾਇ॥੬੯॥ਗਹਿਫੂਲਮਾਲਪ੍ਰਬੀਨ॥ਉਰ
ਡਾਰਿਤਾਕੇਦੀਨ॥ਤਬਬਾਜਤੂਰਅਨੇਕ॥ਡਫਬੀਨਬੇਨਬਿਸੇਖ॥੭੦॥ਡਫਬਾਜਢੋਲਮ੍ਰਿਦੰਗ॥
ਅਤਿਤੂਰਤਾਨਤਰੰਗ॥ਨਯਬਾਂਸਰੀਅਰੁਬੈਨ॥ਬਹੁਸੁੰਦਰੀਸੁਭਨੈਨ॥੭੧॥ਤਿਹਬਿਆਹਿਕੈਅਜ
ਰਾਜ॥ਬਹੁਭਾਂਤਲੈਕਰਦਾਜ॥ਗ੍ਰਿਹਆਈਆਸੁਖਪਾਇ॥ਡਫਬੇਣਬੀਨਬਜਾਇ॥੭੨॥ਅਜਰਾਜ
ਰਾਜਮਹਾਨ॥ਦਸਚਾਰਚਾਰਨਿਧਾਨ॥ਸੁਖਸੀਲਸਿੰਧਸਮੁੰਦ੍ਰ॥ਜਿਨਜੀਤੀਆਰਨਛੁੰਦ੍ਰ॥੭੩॥ਇਹ
ਭਾਂਤਰਾਜਕਮਾਇ॥ਸਿਰਅੰਤ੍ਰਪੌਤ੍ਰਫਿਰਾਇ॥ਰਣਧੀਰਰਾਜਬਿਸੇਖ॥ਜਰਕੀਨਜਾਸਭਭੇਖ॥੭੪॥
ਜਗਜੀਤਚਾਰਦਿਸਾਨ॥ਅਜਰਾਜਰਾਜਮਹਾਨ॥ਨ੍ਰਿਪਦਾਨਸੀਲਪਹਾਰ॥ਦਸਚਾਰਚਾਰਉਦਾਰ॥

੯੫॥ਦੁਤਿਵੰਤਸੁੰਦਰਨੈਨਾ॥ਜਿਹਪੇਖਿਖਿੰਝਤਮੈਨਾ॥ਮੁਖਦੇਖਿਚੰਦ੍ਰਸਰੂਪਾ॥ਚਿਤਮੋਹੇਰੁਰਾਵਤਭੂਪਾ॥
੯੬॥ਇਹਭਾਂਤਕੈਵਡਰਾਜਾ॥ਬਹੁਜੱਗਧਰਮਸਮਾਜਾ॥ਜਉਕਹੀਸਰਬਬਿਚਾਰਾ॥ਇਕਹੋਤਰੀਖਪਸ
ਾਰਾ॥੯੭॥ਤਿਹਤੇਸੁਥੋਰੀਐਬਾਤਾ॥ਸੁਨਿਲੇਹੁਭਾਖੌਂਭ੍ਰਾਤਾ॥ਬਹੁਜੋਗਧਰਮਸਮਾਜਾ॥ਇਹਭਾਂਤਕੈਅਜਰਾ
ਜਾ॥੯੮॥ਜਗਆਪਨੇਅਜਮਾਨਾ॥ਤਰਆਖਆਂਨਨਆਂਨਾ॥ਤਬਕਾਲਕੋਪਕ੍ਰਵਾਲਾ॥ਅਜਜਾਰੀਆਅ
ਧਜੁਾਲਾ॥੯੯॥ਅਜਜੋਤਿਜੋਤਿਮਿਲਨਾ॥ਤਬਸਰਬਦੇਖਡਰਾਨਾ॥ਜਿਮਨਾਵਖੇਵਟਹੀਨਾ॥ਜਿਮਦੇਹ
ਅਰਬਲਛੀਨਾ॥੧੦੦॥ਜਿਮਗਾਂਵਰਾਵਬਿਹੀਨਾ॥ਜਿਮਉਰਬਰਾਕ੍ਰਿਸਛੀਨਾ॥ਜਿਮਦਿਰਬਹੀਣਭੰਡ
ਾਰਾ॥ਜਿਮਸਾਹਹੀਣਬਪਾਰਾ॥੧੦੧॥ਜਿਮਅਰਥਹੀਣਕਬਿੱਤਾ॥ਬਿਨਪ੍ਰੇਮਕੇਜਿਮਮਿੱਤਾ॥ਜਿਮਰਾਜਹੀ
ਣਸੁਦੇਸਾ॥ਜਿਮਸੈਣਹੀਣਨਰੇਸਾ॥੧੦੨॥ਜਿਮਗਿਆਨਹੀਣਜੁਗੇਂਦ੍ਰਾ॥ਜਿਮਭੂੰਮਹੀਣਮਹੇਂਦ੍ਰਾ॥ਜਿਮ
ਅਰਥਹੀਣਬਿਚਾਰਾ॥ਜਿਮਦਰਬਹੀਣਉਦਾਰਾ॥੧੦੩॥ਜਿਮਅੰਕੁਸਹੀਣਗਜੇਸਾ॥ਜਿਮਸੈਣਹੀਣਨਰੇ
ਸਾ॥ਜਿਮਸਸਤ੍ਰਹੀਣਜੁਝਾਰਾ॥ਜਿਮਬੁੱਧਿਬਾਝਬਿਚਾਰਾ॥੧੦੪॥ਜਿਮਨਾਰਹੀਣਭਤਾਰਾ॥ਜਿਮਕੰਤਹੀਨ
ਸੁਨਾਰਾ॥ਜਿਮਬੁੱਧਿਹੀਣਕਬਿੱਤਾ॥ਜਿਮਪ੍ਰੇਮਹੀਣਸੁਮਿੱਤਾ॥੧੦੫॥ਜਿਮਦੇਸਭੂਪਬਿਹੀਨਾ॥ਬਿਨਕੰਤ
ਨਾਰਅਧੀਨਾ॥ਜਿਮਭਾਂਤਿਬਿਪ੍ਰਅਬਿੰਦਾ॥ਜਿਮਅਰਥਹੀਣਸਬਿੰਦਾ॥੧੦੬॥ਜੇਕਹੇਸਰਬਨਰੇਸਾ॥ਜੋਆ
ਗਏਇਹਦੇਸਾ॥ਕਰਅਸਟਦਸਜਪੁਰਾਣਾ॥ਦਿਜਬਿਆਸਬੇਦਨਿਧਾਨਾ॥੧੦੭॥ਕੀਨੇਅਠਰਹਪਰਬਾ
ਸਭਰੀਝਿਆਸੁਨਸਰਬਾ॥ਇਹਬਿਆਸਬ੍ਰਹਮਅਵਤਾਰਾ॥ਭਏਪੰਚਮੋਮੁਖਚਾਰਾ॥੧੦੮॥
॥ਇਤਿਸ੍ਰੀਬਚਿੱਤ੍ਰਨਾਟਕਗ੍ਰੰਥੇਪੰਚਮੋਅਵਤਾਰਬ੍ਰਹਮਾਬਿਆਸਰਾਜਾਅਜਕੋਰਾਜਸਮਾਪਤੀ॥੫॥੬॥੩੨੫
॥ਤੋਮਰਛੰਦ॥ ॥ਜੁਗਆਗਲੇਇਹਬਿਆਸ॥ਜਗਕੀਅਪੁਰਾਣਪ੍ਰਕਾਸ॥ਤਬਬਾਢਿਆਤਿਹਗ
ਰਬਾ॥ਸਿਰਆਪਜਾਨਨਸਰਬਾ॥੧॥ਤਬਕੋਪਕਾਲਕ੍ਰਵਾਲ॥ਜਿਹਜਾਲਜੁਆਲਬਿਸਾਲ॥ਖਟਟੂਕਤਾਕਹ
ਕੀਨਾ॥ਪੁਨਜਾਨਕੈਤਿਨਦੀਨਾ॥੨॥ਨਹੀਲੀਨਪ੍ਰਾਨਨਿਕਾਰ॥ਭਏਖਸਟਰਿਖੇਅਪਾਰ॥ਤਿਨਸਾਸਤ੍ਰਕੀਨ
ਬਿਚਾਰ॥ਖਟਸਾਸਤ੍ਰਨਾਮਸੁਧਾਰ॥੩॥ਖਟਸਾਸਤ੍ਰਕੀਨਪ੍ਰਕਾਸ॥ਮੁਖਚਾਰਬਿਆਸਸੁਭਾਸ॥ਧਰਿਖਸਟ

ਮੋਅਵਤਾਰ॥ਖਟਜਾਸਤ੍ਰਕੀਨਸੁਧਾਰਾ॥੪॥ ॥ਇਤਿਸ੍ਰੀਬਚਿਤ੍ਰਨਾਟਕਗ੍ਰੰਥੇਖਸਟਮੋਅਵਤਾਰ
ਬ੍ਰਹਮਾਖਸਟਾਰਿਖਸਮਾਪਤੰ॥੬॥੩੧੯॥ਤੋਮਰਛੰਦ॥ ॥ਇਹਬ੍ਰਹਮਬੇਦਾਨਿਧਾਨਾ॥ਦਸਅ
ਸਟਸਾਸਤ੍ਰਪ੍ਰਮਾਨਾ॥ਕਲਜੁਗਲਾਗਨਿਹਾਰਾ॥ਭਏਕਾਲਿਦਾਸਅਬਿਚਾਰਾ॥੧॥ਲਖਿਬੀਰਬਿਕ੍ਰਮ
ਜੀਤਾ॥ਅਤਿਗਰਬਵੰਤਅਜੀਤਾ॥ਅਤਿਰਿਆਨਮਾਨਭੁਨੈਨਾ॥ਸੁਭਕ੍ਰਾਂਤਸੁੰਦਰਨੈਨਾ॥੨॥ਰਘੁਕਾਬਿ
ਕੀਨਸੁਧਾਰ॥ਕਰਿਕਾਲਿਦਾਸਅਵਤਾਰ॥ਕਹਲੌਬਖਾਨੌਤਊਨ॥ਜੁਇਕਾਬਕੀਨੇਜਊਨ॥੩॥ਧਰਜਪ
ਤਬ੍ਰਹਮਅਵਤਾਰਾ॥ਤਵਭਇਓਤਾਸਉਧਾਰਾ॥ਤਬਧਰਾਬ੍ਰਹਮਸਰੂਪਾ॥ਮੁਖਚਾਰਭੂਪਅਨੂਪਾ॥੪॥
॥ਇਤਿਸ੍ਰੀਬਚਿਤ੍ਰਨਾਟਕਗ੍ਰੰਥੇਬ੍ਰਹਮਾਅਵਤਾਰਸਪਤਮੋਕਾਲਿਦਾਸਸਮਾਪਤੰ॥੭॥੩੨੩॥

ੴਸਤਿਗੁਰਪ੍ਰਸਾਦਿ॥ ॥ਅਥਰੁਦ੍ਰਅਵਤਾਰਕਥਨੰ॥

॥ਤੋਮਰਛੰਦ॥ ॥ਅਬਕਹੋਂਤਉਨਸੁਧਾਰ॥ਜੇਧਰੇਰੁਦ੍ਰਅਵਤਾਰ॥ਅਤਿਜੋਗਸਾਧਨਕੀਨ॥ਤਬ
ਗਰਬਕੇਰਸਭੀਨ॥੧॥ਜਗਿਆਪਜਾਨਨਔਰ॥ਸਭਦੇਸਮੋਸਭਠੌਰ॥ਤਬਕੋਪਕੈਇਮਕਾਲ॥ਇ
ਮਭਾਖੀਬੈਨਉਤਾਲ॥੨॥ਜੋਗਰਬਲੋਕਕਰੰਤ॥ਤੇਜਾਨਕੂਪਪਰੰਤ॥ਸੁਰਨਾਮਗਰਬਪ੍ਰਹਾਰ॥ਸੁਨ
ਲੇਹੁਬੁੱਧਿਬਿਚਾਰ॥੩॥ਕੀਆਗਰਬਜੋਮੁਖਚਾਰ॥ਕਛੁਚਿੱਤਮੈਅਬਿਚਾਰ॥ਜਬਧਰੇਤਿਨਤਨਜਾਤ
ਤਬਬਲੀਤਾਕੀਬਾਤ॥੪॥ਤਿਮਜਨਮੁਧਰਤੈਜਾਇ॥ਚਿਤਦੇਸੁਨੋਮੁਨਿਰਾਇ॥ਨਹਿਐਸਜੋਹਇਉਧਾਰ
ਸੁਨਲੇਹੁਬੁੱਧਿਬਿਚਾਰ॥੫॥ਜੁਨਸ੍ਰਵਨਏਸਿਵਬੈਨ॥ਹਠਛਾਡਿਸੁੰਦਰਨੈਨ॥ਤਿਹਜਾਨਗਰਬਪ੍ਰਹਾਰ॥ਛਿ
ਤਲੀਨਆਨਵਤਾਰ॥੬॥ਪਾਧਰੀਛੰਦ॥ ॥ਜਿਮਕਥੇਸਰਬਰਾਜਨਰਾਜ॥ਤਿਮਕਹੋਰਿਖਨਸਭ
ਹੀਸਮਾਜ॥ਜਿਹਜਿਹਪ੍ਰਕਾਰਤਿਹਕਰਮਕੀਨ॥ਜਿਹਭਾਂਤਿਜਨਮਦਿਜਧਰਹਲੀਨ॥੭॥ਜੇਜੇਚਰਿੱਤ੍ਰ
ਕਿਨੇਪ੍ਰਕਾਸ॥ਤੇਤੇਚਰਿੱਤ੍ਰਭਾਖੋਂਸੁਬਾਸ॥ਰਿਖਪੁੰਤ੍ਰਏਸਭਏਰੁਦ੍ਰਦੇਵ॥ਜੋਨੀਮਹਨਮਾਨੀਅਭੇਵ॥੮॥

॥ਪੁਨਭਏਅੱਤ੍ਰਿਰਿਖਿਮੁਨਿਮਹਾਨਾ।ਦਸਚਾਰਚਾਰਬਿੰਦਿਆਨਿਧਾਨਾ।ਤਿਨੋਸੁਜੋਗਤਜਰਾਜਆਨਾ।ਸੇ
ਵਿਆਵੁੱਦ੍ਰਸੀਪਤਾਨਿਧਾਨਾ।੯॥ਕਿਨੋਸੁਜੋਗਬਹੁਦਿਨਪ੍ਰਮਾਨਾ।ਭੀਤ੍ਰਿਓਰਵੁੰਦ੍ਰਤਾਂਪਰਾਨਿਦਾਨਾ।ਬਰਮਾਂਗ
ਪੁੰਤ੍ਰਜੋਤੁਚੈਤੋਹੀ।ਬਰਦਾਨਤਊਨਮੋਦੇਊਤੋਹੀ॥੧੦॥ਕਰਜੋਰਿਅੱਤ੍ਰਤਬਭਖੋਠਢਾ।ਉਨਭਾਗਆਨਅ
ਨੁਰਾਗਬਾਢਾ।ਰਾਦਬਾਦਸੁਬੈਨਭਭਕਿਤਨੋਨਾ।ਰੌਸਾਂਚਹਰਖਉਚਰੇਸੁਬੈਨਾ॥੧੧॥ਜੋਦੇਵਤਭੁੱਦ੍ਰਬਰਗੀ
ਤ੍ਰਮੋਹੀ।ਗ੍ਰਿਹਿਹੋਇਪੁੱਤ੍ਰਸਮਤੁੱਲਤੋਹੀ।ਕਹਿਕੇਤਬਾਸੁਭਏਅੰਤਰਧਿਆਨਾ।ਗ੍ਰਿਹਿਗਏਅੱਤ੍ਰਮੁਨਿ
ਮਨਮਹਾਨਾ॥੧੨॥ਗ੍ਰਿਹਬਰੀਆਨਅਨਸੂਆਨਾਰਾ।ਜਨਪਾਠਿਓਤੱਤਾਨਿਜਾਸਿਵਨਿਕਾਰਾ।ਬ੍ਰਹਮਾਭੂਬਿਸ
ਨਨਿਜਤੇਜਕਾਢਾ।ਆਏਸੁਮੱਧਿਅਨਸੂਆਛਾਡਾ॥੧੩॥ਭਈਕਿਰਤਜੋਗਬਹੁਦਿਨਪ੍ਰਮਾਨਾ।ਅਨਸੂਆ
ਨਾਮਗੁਨਗਨਮਹਾਨਾ।ਅਤਿਤੇਜਵੰਤਸੋਭਾਸੁਰੰਗਾ।ਜਨਪਰਾਭੂਪਦੂਸਰਅਨੰਗਾ॥੧੪॥ਸੋਭਾਅਪਾਰਸੁੰ
ਦਰਜਨੰਤਾ।ਸਊਹਾਗਭਾਗਬਹੁਬਿਧਲਸੰਤਾ।ਜਿਹਨਿਰਖਭੂਪਜੋਰਹਿਲੁਭਾਇ।ਆਭਾਅਪਾਰਬਰਨੀ
ਨਜਾਇ॥੧੫॥ਨਿਸਨਾਥਦੇਖਆਨਨਰਿਸਾਨਾ।ਜਲਜਾਇਨੈਨਲਹਿਰੋਸਮਾਨਾ।ਤਮਨਿਰਖਕੇਸਕੀਅ
ਨੀਚਡੀਠਾ।ਛਪਿਰਹਾਜਾਨਗਿਰਹੇਮਪੀਠਾ॥੧੬॥ਕਠਹਿਕਪੋਤਿਲਖਕੇਪਕੀਨਾ।ਨਾਸਾਂਨਿਹਾਰਬਨਿ
ਕੀਰਲੀਨਾ।ਰੰਭਾਦਿਲਹੇਰਜਮਨਾਰਿਸਾਨਾ।ਲੱਜਾਅਰਤਸਾਗਰਡੂਬਾਨਾ॥੧੭॥ਬਾਹੁਬਿਲੋਕਲਾਜੇਮ੍ਰਿ
ਨਾਲਾ।ਖਿਸਯਾਨਹੋਇਆਵਿਲੋਕਮਾਲਾ।ਜੰਘਾਬਿਲੋਕਕਦਲੀਲਜਾਨਾ।ਨਿਸਰਾਟਆਪਘਾਟਿਭੂਪਮਾ
ਨਾ॥੧੮॥ਇਹਭਾਂਤਿਤਾਸਬਰਨੋਸਿੰਗਾਰਾ।ਕੋਸਕੈਕੱਬਿਮਹਿਮਾਉਚਾਰਾ।ਐਸੀਸਰੂਪਅਵਿਲੋਕਅੱਤ੍ਰਾ।
ਜਨਲੀਨਭੂਪਕੇਛੀਨਛੱਤ੍ਰਾ॥੧੯॥ਕੀਨੀਪ੍ਰਤੱਗਿਆਤਿਹਸਮੇਨਾਰਾ।ਬਿਆਹੇਨਤੋਗਹੋਰੀਭਤਾਰਾ।ਮੈਬਰੋਂ
ਤਾਸਭੂਚਿਮਾਨਾਚਿੰਤਾ।ਜੋਸਹੋਕਸਦੋਐਸੋਪਵਿੰਤਾ॥੨੦॥ਰਿਖਆਨਬੈਨਤਬਬਰਿਓਵਿਆਹਾ।ਜਨਲੀਨ
ਲੁਟਸੰਭਾਰਤਾਹਿ।ਲੈਗਏਧਾਮਕਰਿਨਾਰਤੈਨਾ।ਪਿਤਦੱਤਦੇਵਮੁਨਿਅੱਤ੍ਰਜੈਨਾ॥੨੧॥ਬਹੁਬਰਖਬੀ
ਤਕਿਨੋਬਿਵਾਹਾ।ਇਕਭਏਆਨਅਉਰੈਉਛਾਹਾ।ਤਿਹਰਾਇਧਾਮਬ੍ਰਹਮਾਦਿਆਦਿ।ਕਿੰਨੀਸੁਸੇਵਤ੍ਰੀਅ
ਬਹੁਪ੍ਰਸਾਦਿ॥੨੨॥ਬਹੁਧੂਪਦੀਪਅਰਅਰਘਦਾਨਾ।ਪਾਦਅਰਘਿਆਦਿਕੀਨੇਸੁਜਾਨਾ।ਅਵਿਲੋਕਭ

ਗਤਿਤਿਹਚਤੁਰਬਕ੍ਰਾ।ਇੰਦ੍ਰਾਦਿਬਿਸਨਬੈਠੇਪਿਨਾਕਾ।੨੩।ਅਵਲੋਕਭਗਤਿਭਏਰਿਖਿਪ੍ਰਸੰਨੋਜੇ
ਤਿਹੂੰਮੱਧਿਲੋਕਾਨਿਧਾਨਾ।ਕਿੰਨੋਜੁਐਸਬ੍ਰਹਮਾਉਚਾਰਾ।ਤੈਪੁੱਤ੍ਰਵੰਤਹੂਜੋਕੁਮਾਰਾ।੨੪।ਤੋਮਰਛੰਦ॥
।ਕਿਅਐਸਬ੍ਰਹਮਉਚਾਰਾ।ਤੁਮਪੁੱਤ੍ਰਪਾਵਸਬਾਰਾ।ਤਬਨਾਰਏਸੁਨਬੈਨਾ।ਬਹੁਆਸੁਡਾਰਤਨੈਨਾ।੨੫
।ਤਬਬਾਲਬਿਕਲਸਰੀਰਾ।ਜਲਸ੍ਰਵਤਨੈਨਅਧੀਰਾ।ਭੁਅਂਚਿਰਾਦਗਦਬੈਨਾ।ਦਿਨਤੇਭਈਜਨਰੈ
ਨਾ।੨੬।ਰੋਮਾਂਚਿਬਿਕਲਸਰੀਰਾ।ਤਨਕੰਪਮਾਨਅਧੀਰਾ।ਫਰਕੰਤਉਸਟਿਭੁਨੈਨਾ।ਬਿਨਬੁੱਧਿਬੋ
ਲਤਬੈਨਾ।੨੭।ਮੋਹਣੀਛੰਦ॥ ।ਸੁਨਿਐਸਬੈਨਾ।ਮ੍ਰਿਗੀਏਸਨੈਨਾ।ਅਤਿਰੂਪਧਾਮਾ।ਸੁੰਦਰਸੁ
ਬਾਮਾ।੨੮।ਚਲਚਾਲਾਚਿੱਤਾ।ਪਰਮੰਪਵਿੱਤਾ।ਅਤਿਕੋਪਵੰਤਾ।ਮੁਨਿਝਿਆਬਿਅੰਤਾ।੨੯।ਉਪਟੰਤਕੇਸਾ
।ਮੁਨਿਝਿਆਸੁਦੇਸਾ।ਅਤਿਕੋਪਅੰਗਾ।ਸੁੰਦਰਸੁਰੰਗਾ।੩੦।ਤੋਰੰਤਹਾਰਾ।ਉਪਟੰਤਬਾਰਾ।ਡਾਰੰਤਧੂਰਾ।
ਰੋਖੰਤਪੂਰਾ।੩੧।ਤੋਮਰਛੰਦ॥ ।ਲਖਿਕੋਪਭੀਮੁਨਿਨਾਰਾ।ਉਠਭਾਜਬ੍ਰਹਮਉਦਾਰਾ।ਸਿਵਸੰਗ
ਲੈਰਿਖਸਰਬਾ।ਭਯਮਾਨਹੈਤਜਗਰਬਾ।੩੨।ਤਬਕੋਪਕੈਮੁਨਿਨਾਰਾ।ਸਿਰਕੇਸਜਟਾਉਪਾਰਾ।ਕਰਿ
ਸੋਂਜਬੈਕਰਮਾਰਾ।ਤਬਲੀਨਦੱਤਅਵਤਾਰਾ।੩੩।ਕਰਬਾਮਮਾਤ੍ਰਸਮਾਨਾ।ਕਰਦੱਛਨਾਤ੍ਰਿਪ੍ਰਮਾਨਾ।
ਕੀਆਪਾਨਿਕੋਗਾਬਿਚਾਰਾ।ਤਬਭੁਏਦੱਤਕੁਮਾਰਾ।੩੪।ਅਨਭੂਤਉੱਤਮਗਾਤ੍ਰਾ।ਉਚਰੰਤਸਿੰਮ੍ਰਿਤਿਸਾਤ੍ਰ।
ਮੁਖਬੇਦਚਾਰਰਟੰਤਾ।ਉਪਜਿਓਸੁਦੱਤਮਹੰਤਾ।੩੫।ਸਿਵਜਿਮਵਪੂਰਬਸ੍ਰਾਪਾ।ਬਪੁਦੱਤਕੇਧਰਿ
ਆਪਾ।ਉਪਜਿਓਨਿਸੁਆਧਾਮਾ।ਅਵਤਾਰਪ੍ਰਿਥਮਸੁਤਾਮਾ।੩੬।ਪਾਧਰੀਛੰਦ॥ ।ਉਪਜਿਓਸੁਦੱਤ
ਮੋਨੀਮਹਾਨਾ।ਦਸਚਾਰਚਾਰਬਿੱਦਿਆਨਿਧਾਨਾ।ਸਾਸਤ੍ਰੰਗਸੁੱਧਿਸੁੰਦਰਸਰੂਪਾ।ਅਵਧੂਤਭੂਪਗਾਵਸ
ਰਬਭੂਪਾ।੩੭।ਸੰਨਿਆਸਜੋਗਾ।ਕਿੰਨੋਪ੍ਰਕਾਸਾ।ਪਾਵਨਪਵਿੱਤ੍ਰਸਰਬੱਤ੍ਰਦਾਸਾ।ਜਨਧਰਿਓਆਨਬਪੁ
ਸਰਬਜੋਗਾ।ਤਜਿਰਾਜਸਾਜਅਰੁਭਿਆਗਭੋਗਾ।੩੮।ਅਨਛਿੱਜਰੂਪਮਹਿਮਾਮਹਾਨਾ।ਦਸਚਾਰਵੰਤ
ਜੋਗ੍ਯਾਨਿਧਾਨਾ।ਰਵਿਅਨਲਤੇਜਜਲਸੋਸੁਭਾਵਾ।ਉਪਜਿਆਜਗਤਸੰਨਿਆਸਰਾਵਾ।੩੯।ਸੰਨਿਆਸਰਾਜ
ਭਏਦੱਤਦੇਵਾ।ਰੁਦ੍ਰਾਵਤਾਰਸੁੰਦਰਅਜੇਵਾ।ਪਾਵਕਸਮਾਨਭਏਤੇਜੁਜਾਸਾ।ਬਸੁਧਾਸਮਾਨਧੀਰਜਸੁਤਾਸਾ।

੪੦॥ਪਰਮੰਪਵਿੱਤ੍ਰਭਏਦੇਵਦੱਤਾ॥ਅਛਿੱਜਤੇਜਅਉਬਿਮਲਮੱਤਾ॥ਜੋਵਰਣਦੇਖਲਾਜੰਤਅੰਗਾ॥
ਸੋਭੰਤਸੀਸਰੀਰਗਾਤਰੰਗਾ॥੪੧॥ਆਜਾਨਬਾਹਅਲਿਪਤਰੂਪਾ॥ਆਦੱਗਜੋਗਸੁੰਦਰਸਰੂਪਾ॥ਬਿਭੂ
ਤਅੰਗਉੱਜਲਸੁਬਾਸਾ॥ਸੰਨ੍ਯਾਸਜੋਗਕਿਨੋਪ੍ਰਕਾਸਾ॥੪੨॥ਅਨਿਰਾਅੰਗਮਹਿਮਾਅਪਾਰਾ॥ਸੰਨ੍ਯਾ
ਸਰਾਜਉਪਜਾਉਦਾਰਾ॥ਅਨਭੂਤਗਾਤਆਭਾਅਨੰਤਾ॥ਮੋਨੀਮਹਾਨਜੋਭਾਲਸੰਤਾ॥੪੩॥ਆਭਾਅਪਾਰ
ਮਹਿਮਾਅਨੰਤਾ॥ਸੰਨਿਆਸਰਾਜਕੀਨੋਬਿਅੰਤਾ॥ਕਾਪਿਆਕਪਭੂਤਿਹਉਦੇਹੋਤਾ॥ਤਤਛਿਨਅਕਪਟ
ਕੀਨੋਉਦੋਤਾ॥੪੪॥ਮਹਿਮਾਅਛਿੱਜਅਨਭੂਤਗਾਤਾ॥ਅਵਿਲੋਕਪੁੱਤ੍ਰਚਕਰਹੀਮਾਤਾ॥ਦੇਸਨਬਿਦੇਸਚਕ
ਰਹੀਸਰਬਾ॥ਜੁਨਿਸਰਬਰਿਖਨਤਜਦੀਨਗਰਬਾ॥੪੫॥ਸਰਬੱਤ੍ਰਪਿਆਰਸਬਥੱਤ੍ਰਅਕਾਜਾ॥ਚਲਚਾਲਚਿ
ਤਸੁੰਦਰਸੁਬਾਜਾ॥ਕਿਪਾਇਮਾਨਹਰਖੰਤਰੋਮਾ॥ਆਨੰਦਮਾਨਸਭਭਈਭੋਮਾ॥੪੬॥ਬਰਹਰਤਭੂੰਮਅਕਾਸਸ
ਰਬਾ॥ਜਹਤਹਰਿਖਿਨਤਜਿਦੀਨਗਰਬਾ॥ਬਾਜੇਬਜੰਤ੍ਰਅਨੇਕਰੌਣਾ॥ਦਸਾਦਿਉਸਪਾਇਦਿਖੀਨਰੌਣਾ॥੪
੭॥ਜਹਤਹਬਜੰਤ੍ਰਬਾਜੇਅਨੇਕਾ॥ਪ੍ਰਗਟਿਆਜਾਨੁਬਪੁਧਰਿਬਿਬੇਕਾ॥ਸੋਭਾਅਪਾਰਬਰਨੀਨਜਾਈ॥ਉਪਜਿ
ਆਆਨਸੰਨਿਆਸਰਾਈ॥੪੮॥ਜਨਮੰਤ੍ਰਲਾਗਿਉਠੋਜੋਦਾਕਰਮਾ॥ਹਤਕੀਓਪਾਪਪਰਭੂਰਿਓਧਰਮਾ॥ਬਾ
ਜਾਧਿਰਾਜਬਡਲਾਗਚਰਨਾ॥ਸੰਨਿਆਸਜੋਗਉਠਿਲਾਗਕਰਨਾ॥੪੯॥ਅਦਿਭੁਤਅਨੂਪਲਖਦੱਤਰਾ
ਇ॥ਉਠਲਗੇਪਾਇਨ੍ਰਿਪਸਰਬਆਇ॥ਅਵਿਲੋਕਦੱਤਮਹਿਮਾਮਹਾਨਾ॥ਦਸਚਾਰਚਾਰਬਿੱਦਿਆਨਿਧਾਨ
੫੦॥ਸੋਭੰਤਸੀਸਜਟਕੀਜਟਾਨਾ॥ਨੇਮਕੇਨਖਨਬਢਏਮਹਾਨਾ॥ਬਿਭੂੰਮਬਿਭੂਤਉੱਜਲਸੁਸੋਹਾ॥ਦਿਜਚ
ਰਜਤੁੱਲਿਮ੍ਰਿਗਾਚਰਮਅਰੋਹਾ॥੫੧॥ਮੁਖਜਿਤਾਬਿਭੂਤਲੰਗੋਟਬੰਦਾ॥ਸੰਨਿਆਸਚਰਜਤਜਿਛੰਦਬੰਦ
ਆ॥ਸੁਨਕਸੁੰਨਿਅਨਬਿਕਤਅੰਗਾ॥ਅਛਿੱਜਤੇਜਮਹਿਮਾਸੁਰੰਗਾ॥੫੨॥ਇਕਆਸਚਿੱਤਤਜਿ
ਸਰਬਆਸਾ॥ਅਨਭੂਤਗਾਤਨਿਸਦਿਨਉਦਾਸਾ॥ਮੁਨਿਚਰਜਲੀਨਤਜਿਸਰਬਕਾਮਾ॥ਆਰਕ
ਤਨੇਤ੍ਰਜਨਧਰਮਧਾਮਾ॥੫੩॥ਅਬਿਕਾਰਚਿੱਤਅਨਡੋਲਅੰਗਾ॥ਜੁਤਿਧਿਆਨਨੇਤ੍ਰਮਹਿਮਾਅਭੰ
ਗਾ॥ਧਰਿਏਕਆਸਅਉਦਾਸਚਿੱਤਾ॥ਸੰਨਿਆਸਦੇਵਪਰਮੰਪਵਿੱਤਾ॥੫੪॥ਅਵਧੂਤਗਾਤਮਹਿਮਾ

ਅਪਾਰ॥ਸੁਤਤ੍ਰਿਆਨਿਸੈਧਬਿੰਦਿਆਉਦਾਰ॥ਸੁਨਮਨਪ੍ਰਬੀਨਗੁਨਗਨਮਹਾਨ॥ਜਨਭਏਪਰਮਗਿ
ਆਨੀਮਹਾਨ॥੫੫॥ਕਬਹੂੰਨਪਾਪਜਿਹਛੁਹਾਅੰਗ॥ਗੁਨਗਨਸਪੰਨਸੁੰਦਰਸੁਰੰਗ॥ਲਿਰੋਟਬੇਦਅਵ
ਧੂਤਗਾਤ॥ਚਕਿਰਹੀਚਿੱਤਅਵਿਲੋਕਮਾਤ॥੫੬॥ਸੰਨਿਆਸਦੇਵਅਨਭੂਤਅੰਗ॥ਲਜੰਤਦੇਖਜਿ
ਹਦੁਤਿਅਨੰਗ॥ਮੁਨਿਦੱਤਦੇਵਸੰਨਿਆਸਰਾਜ॥ਜਿਹਜਪੇਸਰਬਸੰਨਿਆਸਸਾਜ॥੫੭॥ਪਰਮੰਪ
ਵਿੱਤ੍ਰਜਾਕੇਸਰੀਰ॥ਕਬਹੂੰਨਕਾਮਕਿੰਨੋਅਧੀਰ॥ਜਟਜੋਗਜਾਸਸੋਭੰਤਸੀਸ॥ਅਸਧਰਾਭੂਪਸੰਨਿ
ਆਸਈਸ॥੫੮॥ਆਭਾਅਪਾਰਕਥਿਸਕੈਕਉਨ॥ਸੁਨਰਹੈਜੱਛਗੰਧ੍ਰਬਮਉਨ॥ਚਕਿਰਹਿਤਬ੍ਰਹਮ
ਆਭਾਵਿਚਾਰ॥ਲਾਜਿਓਅਨੰਗਸੋਭਾਨਿਹਾਰ॥੫੯॥ਅਤਿਗਿਆਨਵੰਤਕਰਮਨਪ੍ਰਬੀਨ॥ਅਨਆ
ਸਗਾਤਹਰਿਕੇਅਧੀਨ॥ਛਬਿਦਿਪਤਕੋਟਸੂਰਜਪ੍ਰਮਾਨ॥ਚਕਰਹਾਚੰਦਲਖਿਆਸਮਾਨ॥੬੦॥ਉ
ਪਜਿਓਆਪਇਕਜੋਗਭੂਪ॥ਪੁਨਲਗੋਜੋਗਸਾਧਨਅਨੂਪ॥ਗ੍ਰਿਹਪ੍ਰਬਮਛਾਡਉਠਿਚਲਾਦੱਤ॥ਪ
ਰਮੰਪਵਿੱਤ੍ਰਨਿਰਮਲੀਮੱਤ॥੬੧॥ਜਬਕੀਨਜੋਗਬਹੁਦਿਨਪ੍ਰਮਾਨ॥ਤਬਕਾਲਦੇਵਕੀਨੋਨਿਦਾਨ॥ਇ
ਮਭਈਬਿਓਮਬਾਨੀਬਨਾਇ॥ਤੁਮਸੁਨਹੁਬੈਨਸੰਨਿਆਸਰਾਇ॥੬੨॥ ॥ਅਕਾਸਬਾਨੀਬਾਚ॥
॥ਦੱਤਪ੍ਰਤਿ॥ ॥ਪਾਧੜੀਛੰਦ॥ ॥ਗੁਰਹੀਨਮੁਕਤਿਨਹੀਹੋਤਦੱਤ॥ਤੁਹਿਕਹੋਂਬਾਤਸੁਨਿਬਿਮਲ
ਮੱਤ॥ਗੁਰਕਰਹਿਪ੍ਰਥਮਤਬਹੋਹਿਮੁਕਤਿ॥ਕਹਿਦੀਨਕਾਲਤਬਜੋਗਜੁਗਤਿ॥੬੩॥ਬਹੁਭਾਂਤਦੱਤ
ਦੰਡਵੱਤਕੀਨ॥ਆਸਾਬਿਰਹਤਹਰਿਕੋਅਧੀਨ॥ਬਹੁਭਾਂਤਜੋਗਸਾਧੰਨਸਾਧ॥ਆਦੱਗਜੋਗਮਹਿਮਾ
ਅਗਾਧ॥੬੪॥ਤਬਨਮਸਕਾਰਕਰਦੱਤਦੇਵ॥ਉਚਰੰਤਪਰਮਉਸਤਤਿਅਭੇਵ॥ਜੋਗੀਨਜੋਗਰਾਜ॥
ਨਰਾਜ॥ਅਨਭੂਤਅੰਗਜਹਤਹਾਬਿਰਾਜ॥੬੫॥ਜਲਥਲਬਿਆਪਜਿਹਤੇਜਏਕ॥ਗਾਵੰਤਜਾਸਮੁਨਿ
ਗਨਅਨੇਕ॥ਜਿਹਨੇਤਨੇਤਭਾਖਤਨਿਗਮ॥ਤਿਆਦਿਅੰਤਮੱਧਹਅਗੰਮ॥੬੬॥ਜਿਹਏਕਰੂਪਕਿੰਨੇ
ਅਨੇਕ॥ਪ੍ਰਿਥਮੀਅਕਾਸਕਿੰਨੇਬਿਬੇਕ॥ਜਲਥਾਥਲੇਸਭੂਠੌਰਜਾਨ॥ਅਨਭਉਅਜੋਨਅਨਆਸਮਾਨ॥
੬੭॥ਪਾਵਨਪ੍ਰਸਿੱਧਪਰਮੰਪੁਨੀਤ॥ਆਜਾਨਬਾਹੁਅਨਭਉਅਜੀਤ॥ਪਰਮੰਪ੍ਰਸਿੱਧਪੂਰਨਪੁਰਾਣ॥ਰਾਜ

ਨਰਾਜਭੇਰੀਮਿਹਾਣਾ॥੬੮॥ਅਨਛਿੰਜਤੇਜਅਨਭਅਪ੍ਰਕਾਸਾ॥ਖੜਗਾਨਸਪੰਨਪਰਮੰਪ੍ਰਭਾਸਾ॥ਆਭਾ
ਅਨੰਤਬਰਨੀਨਜਾਇ॥ਫਿਰਫਿਰੇਸਰਬਮਤਿਕੋਚਲਾਇ॥੬੯॥ਸਭਹੂੰਬਖਾਨਜਿਹਨੇਤਨੇਤ॥ਅਕਲੰ
ਕਰੂਪਆਭਾਅਮੇਤ॥ਸਰਬੀਸਸਿੱਧਜਿਹਪਾਇਲਾਗ॥ਜਿਹਨਾਮਲੇਤਸਭਪਾਪਭਾਗ॥੭੦॥ਭਾਨਸੀਲ
ਜਾਪਤਕੇਸੁਭਾਇ॥ਬਿਨਤਾਸਸਰਣਨਹਿਕੋਊਪਾਇ॥ਦੀਨਨਉਧਾਰਣਹੈਜਾਸਬਾਨ॥ਕੋਊਕਹੋਕੈਸੇਵੀ
ਲੇਤਮਾਨ॥੭੧॥ਅਕਲੰਕਰੂਪਅਨਛਿੰਜਤੇਜ॥ਆਸਨਅਡੋਲਸੁਭਸੁੰਭਸੇਜ॥ਅਨਗਨਤਜਾਸਰੂ
ਨਾਮਧਸੋਭ॥ਲਖਿਸੰੜੀਮੰੜਜਿਹਰਹਤਲੋਭ॥੭੨॥ਜਿਹਸੰੜੀਮੰੜਸਮਏਕਜਾਨ॥ਉਸਤਤੀਨਿੰਦਜਿ
ਹਏਕਮਾਨ॥ਆਸਨਅਡੋਲਅਨਛਿੰਜਰੂਪ॥ਪਰਮੰਪਵਿੰੜਭੂਪਾਣਭੂਪ॥੭੩॥ਜਿਹਬਾਸੁਧਾਨਖਰ
ਰੂੰਪਸੋਹਿ॥ਅਵਿਲੋਕਦਈਤਅਰਦੇਵਮੋਹਿ॥ਬਿਨਬੈਰਰੂਪਅਨਭਵਪ੍ਰਕਾਸ॥ਅਨਛਿੱਜਗਾਤਨਿਸਾਦਿਨ
ਨਿਰਾਸ॥੭੪॥ਦੁਤਆਦਿਅੰਤਏਕੈਸਮਾਨ॥ਖੜਗਾਨਸਪੰਨਸਭਬਿਧਨਿਧਾਨ॥ਸੋਭਾਸੁਬਹੁਤਤਨਜ
ਸਸੋਭ॥ਦੁਤਦੇਖਜੱਛਰੀਪ੍ਰਬਲੋਭ॥੭੫॥ਅਨਭੰਗਅੰਗਅਨਭਵਪ੍ਰਕਾਸ॥ਪਸਰੀਜਗਤਿਜਿਹਜੀ
ਵਰਾਸ॥ਕਿੰਨੇਸੁਜੀਵਜਲਥਲਅਨੇਕ॥ਅੰਤਹਿਸਮੇਵਰੂਨਰੂਪਏਕ॥੭੬॥ਜਿਹਛੂਆਨੇਕਨਹੀਕਾ
ਲਜਾਲ॥ਛ੍ਵੈਸਕਾਪਾਪਨਹੀਕਉਨਕਾਲ॥ਆਛਿੱਜਤੇਜਅਨਭੂਤਗਾਤ॥ਏਕੈਸਰੂਪਨਿਜਦਿਨਪ੍ਰਭਾ
ਤ॥੭੭॥ਇਹਭਾਤਦੱਤਅਸਤੋਤ੍ਰਪਾਠ॥ਮੁਖਪੜ੍ਹਤਅੰਛ੍ਰਗਏਪਾਪਨਾਠ॥ਕੋਸਕੈਬਰਨਮਹਿਮਾਅ
ਪਾਰ॥ਸੰਛੇਪਕੀਨਤਾਤੇਉਚਾਰ॥੭੮॥ਜੋਕਰੈਪੰੜਕਾਸਪੀਸਰਬ॥ਲਿਖਏਗਣੇਸਕਰਕੈਸੁਗਰਬ॥
ਮਸਸਰਬਸਿੰਧਲੇਖਨਬਨੇਸ॥ਨਹੀਤਦਪਿਅੰਤਕਹਿਸਕਹਿਸੇਸ॥੭੯॥ਜਉਕਰੈਬੈਠਿਬ੍ਰਹਮਾ
ਉਚਾਰ॥ਨਹੀਤਦਪਿਤੇਜਪਾਯਤਸੁਪਾਰ॥ਮੁਖਿਸਹੰਸਨਾਮਫਣਪਤਿਰਟੰਤ॥ਨਹੀਤਦਿਪਤਾਸਪਾ
ਯਤਨਅੰਤ॥੮੦॥ਨਿਸਦਿਨਜਪੰਤਸਨਕੇਸਨਾਤ॥ਨਹੀਤਦਿਪਤਾਸਸੋਭਾਨਿਰਾਤ॥ਮੁਖਚਾਰਬੇਦ
ਕਿਨੇਬਿਚਾਰ॥ਭੁਜਚਾਰਬਨੇਤਨੇਤੇਉਚਾਰ॥੮੧॥ਸਿਵਸਹੰਸਬਰਖਲੌਜੋਗਕੀਨ॥ਤਜਿਨੇਹਗੇਹਬ
ਨਬਾਸਲੀਨ॥ਬਹੁਕੀਨਜੋਗਤਹਬਹੁਪ੍ਰਕਾਰ॥ਨਹੀਤਦਿਪਤਾਸਲਹਿਸਕਾਪਾਰ॥੮੨॥ਜਿਹਏਕ

ਰੂਪਅਨਕੰਪ੍ਰਕਾਸਾ।ਅੱਬਿਅਕਤਤੇਜਨਿਸਾਦਿਨਉਦਾਸਾ।ਆਜਾਨਅਡੋਲਮਹਿਮਾਅਭੰਗਾ।ਅਨ
ਭਵਪ੍ਰਕਾਸਸੋਭਾਸੁਰੰਗਾ।੮੩॥ਜਿਹਸੱਤ੍ਰਮਿੱਤ੍ਰਏਕੈਸਮਾਨ।ਅਬਿਅਕਤਤੇਜਮਹਿਮਾਮਹਾਨ।ਜਿ
ਹਆਦਿਅੰਤਏਕੈਸਰੂਪ।ਸੁੰਦਰਸੁਰੰਗਜਗਕਰਅਨੂਪ।੮੪॥ਜਿਹਰਾਗਰੰਗਨਹੀਰੂਪਰੇਖ।ਜ
ਹਿਨਾਮਠਾਮਅਨਭਵਅਭੇਖ।ਆਜਾਨਬਾਹੁਅਨਭਵਪ੍ਰਕਾਸ।ਆਭਾਅਨੰਤਮਹਿਮਾਸੁਬਾਸ।੮੫॥
॥ਕਈਕਲਪਜੋਗਜਿਨਕਰਤਬੀਤ।ਨਹਿਤਾਦਿਪਤੇਨਪਰਗਏਚੀਤ।ਮੁਨਿਮਨਅਨੇਕਗੁਨਗਨ
ਮਹਾਨ।ਬਹੁਕਸਟਕਰਤਨਹਿਪਰਤਧਿਆਨ।੮੬॥ਜਿਹਏਕਰੂਪਕੀਨੇਅਨੇਕ।ਅੰਤਹਸਮੇਯ
ਫੁਨਭਏਏਕ।ਕਈਕੋਟਜੰਤਜੀਵਨਉਪਾਇ।ਫਿਰਅੰਤਲੇਤਆਪਹਿਮਿਲਾਇ।੮੭॥ਜਿਹਜਗਤ
ਜੀਵਸਭਪਰੇਸਰਨ।ਮੁਨਿਮਨਅਨੇਕਜਿਹਜਪਤਚਰਨ।ਕਈਕਲਪਬੀਤਤਿਹਕਰਤਧਿਆ
ਨ।ਕਾਹੂੰਨਦੇਖਤਿਹਬਿੰਦਮਾਨ।੮੮॥ਆਭਾਅਨੰਤਮਹਿਮੰਅਪਾਰ।ਮੁਨਿਮਨਮਹਾਨਅਤਿਹੀਉ
ਦਾਰ।ਅਛਿੱਜਤੇਜਸੂਰਤਅਪਾਰ।ਨਹੀਸਕਤਬੁੱਧਿਕਰਕੈਬਿਚਾਰ।੮੯॥ਜਿਹਆਦਿਅੰਤਏ
ਕੈਸਰੂਪ।ਸੋਭਾਅਭੰਗਮਹਿਮਾਅਨੂਪ।ਜਿਹਕੀਨਜੰਤਆਦਿਤਸਰਬ।ਜਿਹਹੋਤਸਰਬਗਰਬੀ
ਨਗਰਬ।੯੦॥ਜਿਹਗਰਬਵੰਤਏਕੈਨਰਾਖ।ਫਿਰਕਹੋਬੈਣਨਹੀਬੈਣਭਾਖ।ਇਕਬਾਰਮਾਰਮਾਰਿ
ਓਨਸੰਡ।ਇਕਬਾਰਡਾਰਡਾਰਿਓਨਅੰਡ।੯੧॥ਜੇਵਕਬਾਪਨਹੀਰੂਰਕੀਨ।ਲਖਿਭਈਭੂਲਮੁਖ
ਬਿਹਸਦੀਨ।ਜਿਹਗਹੀਬਾਹਕਿਨੋਨਿਬਾਹ।ਤ੍ਰੀਅਏਕਬਿਆਹਨਹਿਕਿਨਬਿਆਹ।੯੨॥ਰੀਝੰਤਕੋ
ਟਨਹਿਕਸਟਕੀਨ।ਸੀਝੰਤਏਕਹੀਨਾਮਲੀਨ।ਅਨਕਪਟਰੂਪਅਨਭਉਪ੍ਰਕਾਸ।ਖੜਗਾਨਸਾਂ
ਨਿਸਾਦਿਨਨਿਰਾਸ।੯੩॥ਪਰਮੰਪਵਿੱਤ੍ਰਪੂਰਣਪੁਰਾਣ।ਮਹਿਮਾਅਭੰਗਸੋਭਾਨਿਧਾਨ।ਪਾਵਨ
ਪ੍ਰਸਿੱਧਪਰਮੰਪੁਨੀਤ।ਆਜਾਨਬਾਹੁਅਨਭਉਅਜੀਤ।੯੪॥ਕਈਕੋਟਿਇੰਦ੍ਰਜਿਹਪਾਨਹਾਰ।ਕਈਬ
ਵਰੁਦ੍ਰਕ੍ਰਿਸਨਅਵਤਾਰ।ਕਈਬਿਸਨਰੁਦ੍ਰਰਾਮਾਰਸੂਲ।ਬਿਨਭਗਤਿਯੋਨਕੋਕਬੂਲ।੯੫॥ਕਈਦੇ
ਤਸੱਤੁਗੋਰਖਦੇਵ।ਮੁਨਿਮਨਮਛਿੰਦ੍ਰਨਹਿਲਖਤਭੇਵ।ਬਹੁਭਾਂਤਿਮੰਤ੍ਰਮਤਕੈਪ੍ਰਕਾਸ।ਬਿਨਏਕਆ

ਸਸਤ੍ਰਹੀਨਿਰਾਸ॥੯੬॥ਜਿਹਨੇਤਨੇਤਭਾਖਤਨਿਗੰਮ॥ਕਰਤਾਰਸਰਬਕਾਰਣਅਗੰਮ॥ਜਿਹਲ
ਖਤਕੋਇਨਹਿਕਉਨਜਾਤ॥ਜਿਹਨਾਹਿਪਿਤਾਭ੍ਰਿਤਭ੍ਰਾਤਮਾਤ॥੯੭॥ਜਾਨੀਨਜਾਤਜਿਹਰੰਗਰੂਪ॥ਸਾ
ਹਾਨਸਾਹਿਭੂਪਾਨਭੂਪ॥ਜਿਹਬਰਣਜਾਤਨਹੀਕਿਤਅਨੰਤ॥ਆਦੰਅਪਾਰਨਿਰਬਿਖਬਿਅੰਤ॥੯੮
॥ਬਰਣੀਨਜਾਤਜਿਹਰੰਗਰੇਖ॥ਅਦਭੁਤਅਨੰਤਅਤਿਬਲਿਅਭੇਖ॥ਅਨਖੰਡਚਿੱਤਅਬਿਕਾਰਰੂ
ਪ॥ਦੇਵਾਨਦੇਵਮਹਿਮਾਅਨੂਪ॥੯੯॥ਉਸਤਤੀਨਿੰਦਜਿਹਇਕਸਮਾਨ॥ਆਭਾਅਖੰਡਮਹਿਮਾਮ
ਹਾਨ॥ਅਬਿਕਾਰਚਿੱਤਅਨਭਵਪ੍ਰਕਾਸ॥ਘਟਿਘਟਿਬਿਆਪਨਿਸਦਿਨਉਦਾਸ॥੧੦੦॥ਇਹਭਾਂ
ਤਦੱਤਉਸਤਤਿਉਚਾਰ॥ਡੰਡਵਤਕੀਨਅੱਤ੍ਰਜਉਦਾਰ॥ਅਨਭਾਂਤਿਭਾਂਤਿਉਠਪਰਤਚਰਨ॥ਜਾਨੀਨ
ਜਾਇਜਿਹਜਾਤਬਰਨ॥੧੦੧॥ਜਉਕਰੈਂਕ੍ਰਿਤਿਕਈਜੁਗਉਚਾਰ॥ਨਹਿਤਦਪਿਤਾਸਲਹਿਜਾਤਪਾਰ॥
ਮਮਅਲਪਬੁੱਧਿਤਵਗੁਨਅਨੰਤ॥ਬਰਨਨਜਾਤਤੁਮਰੀਬਿਅੰਤ॥੧੦੨॥ਤਵਗੁਣਅਤਿਉਚਅੰਬ
ਰਸਮਾਨ॥ਮਮਅਲਪਬੁੱਧਿਬਾਲਕਅਜਾਨ॥ਕਿਮਸਕੋਂਬਰਨਤੁਮਰੇਪ੍ਰਭਾਵ॥ਤਵਪਗਸਰਣਤ
ਜਿਸਭਉਪਾਵ॥੧੦੩॥ਜਿਹਲਖਤਚਰਨਹਿਭੇਦਬੇਦ॥ਆਭਾਅਨੰਤਮਹਮਾਅਛੇਦ॥ਗੁਨਗਨਤ
ਚਤ੍ਰਮੁਖਪਰਾਹਾਰ॥ਤਵਨੇਤਨੇਤਕਿੰਨੋਉਚਾਰ॥੧੦੪॥ਬਕਾਗਿਰਿਓਬਿਧਸਿਰਲਿਖਤਕਿੱਤ॥ਚਕਿ
ਰਹੇਬਾਲਖਿੱਲਾਦਿਚਿੱਤ॥ਗੁਨਗਨਤਚਤ੍ਰਮੁਖਹਾਰਮਾਨ॥ਹਠਿਤਜਿਬਿਅੰਤਕਿਨੋਬਖਾਨ॥੧੦੫॥
ਤਪਜਪਤਬੁੱਢਜੁਗਕੋਟਬੀਤ॥ਬਹਿਗਏਗੰਗਸਿਰਮੁਰਿਨਚੀਤ॥ਕਈਕਲਪਬੀਤੁਜਿਹਧਰਤਧਿ
ਆਨ॥ਨਹੀਤਦਪਿਧਿਆਨਆਏਸੁਜਾਨ॥੧੦੬॥ਜਬਕੀਨਨਾਲਬ੍ਰਹਮਾਪ੍ਰਵੇਸ॥ਮੁਨਿਮਨਮਹਾਨਦਿਜ
ਬਰਦਿਜੇਸ॥ਨਹਿਕਮਲਨਾਲਕੋਲਖਾਪਾਰ॥ਕਹੋਤਾਸਕੈਸਪਾਵੈਬਿਚਾਰ॥੧੦੭॥ਬਰਨੀਨਜਾਤਜਿਹ
ਛਬਿਸੁਰੰਗ॥ਆਭਾਅਪਾਰਮਹਿਮਾਅਭੰਗ॥ਜਿਹਏਕਰੂਪਕਿਨੇਅਨੇਕ॥ਪਗਛੋਰਆਨਤਿਹਧਰੇ
ਟੇਕ॥੧੦੮॥ਰੂਆਲਛੰਦ॥ ॥ਭਾਂਤਭਾਂਤਬਿਅੰਤਦੇਸਭਵੰਤਕਿੱਤਿਉਚਾਰ॥ਭਾਂਤਭਾਂਤਪਰੋਗਲਭ੍ਰਾਤਜਿ
ਗਰਬਅੱਤ੍ਰਕੁਮਾਰ॥ਕੋਟਿਬਰਖਕਰੀਜਬੈਹਰਿਸੇਵਵਾਧਿਤਲਾਇ॥ਅਕਸਮਾਤਭਈਤਬੈਤਿਹਬਿਨੈਸ

ਬਨਬਨਾਇ॥੧੦੯॥ ॥ਬ੍ਰਹਮਬਾਨਿਵਾਚਦੱਤਪ੍ਰਤਿ॥ ॥ਦੱਤਸੱਤਕਹੋਂਤੁਝੈਗੁਰਹੀਣਮੁਕਤਿਨ
ਹੋਇ॥ਰਾਵਰੰਕਪ੍ਰਜਾਵਜਾਇਮਭਾਖਈਸਭਕੋਇ॥ਕੋਟਕਸਟਨਕਿਉਕਰੋਨਹੀਂਐਸਦੇਹਉਧਾਰ॥ਜਾਇ
ਕੈਗੁਰਕੀਜੀਐਮੁਨਿਸੱਤਅੱਤ੍ਰਿਕੁਮਾਰ॥੧੧੦॥ਦੱਤਵਾਚ॥ ॥ਐਸਬਾਕਸੁਣੇਜਬੈਤਬਦੱਤਸਤਸਰੂ
ਪ॥ਸਿੰਧੁਸੀਲਸੁਬ੍ਰਿਤਕੋਨਦੀਆਨਕੋਜਨਭੂਪ॥ਪਾਨਲਾਗਡੰਡੌਤਕੈਇਹਭਾਂਤਕੀਨਉਚਾਰ॥ਕਉ
ਨਸੋਗੁਰਕੀਜੀਐਕਹਿਮੋਹਿਤੱਤਬਿਚਾਰ॥੧੧੧॥ਬ੍ਰਹਮਬਾਨੀਵਾਚ॥ ॥ਜਉਨਚਿੱਤਬਿਖੈਰੁਚੈਸੋਈ
ਕੀਜੀਐਗੁਰਦੇਵ॥ਤਿਆਗਕੈਕਰਿਕਪਟਕਉਚਿਤਲਾਇਕੀਜੈਸੇਵ॥ਰੀਝਹੈਗੁਰਦੇਵਤਉਤੁਮਪਾਇਹੋਂ
ਬਰਦਾਨ॥ਜੀਵਨਹੋਇਉਧਾਰਪੈਸੁਨਲੇਹੁਦੱਤਸੁਜਾਨ॥੧੧੨॥ਪ੍ਰਿਥਮਮੰਤ੍ਰਦਯੋਜਿਨੈਸੋਈਜਾਨਕੈਗੁਰਦੇਵ
ਜੋਗਕਾਰਣਕੋਚਲਾਜੀਅਜਾਨਕੈਅਨਭੇਵ॥ਤਾਤਮਾਤਰਹੇਮਨੈਕਰਿਮਾਨਬੈਨਨਏਕ॥ਘੋਰਕਾਨਨਕੋ
ਚਲਾਧਰਿਜੋਗਨਿਆਸਅਨੇਕ॥੧੧੩॥ਘੋਰਕਾਨਨਮੋਕਰੀਤਪਸਾਅਨੇਕਪ੍ਰਕਾਰ॥ਭਾਂਤਭਾਂਤਨਕੇਕਰੇ
ਇਕਾਚਿੱਤਮੰਤ੍ਰਉਚਾਰ॥ਕਸਟਕੈਜਬਹੀਕੀਆਤਪਘੋਰਬਰਖਪ੍ਰਮਾਨ॥ਬ੍ਰਿੱਧਕੋਬਰਦੇਤਭੇਤਬਆਂਨਬ੍ਰਿੱ
ਧਨਿਧਾਨ॥੧੧੪॥ਬ੍ਰਿੱਧਕੋਬਰਜਉਦਯੋਤਿਨਆਨਬ੍ਰਿੱਧਅਨੰਤ॥ਪਰਮਪੁਰਖਪਵਿੱਤ੍ਰਕੈਰਾਏਦੱਤਦੇਵ
ਮਹੰਤ॥ਅਕਸਮਾਤ੍ਰਬਢੀਤਬੈਬ੍ਰਿਧਜੱਤ੍ਰਤੱਤ੍ਰਦਿਸਾਨ॥ਧਰਮਪ੍ਰਚੁਰਕੀਆਜਹੀਤਹਪਬਮਪਾਪਖਿਸਾਨ
੧੧੫॥ਪ੍ਰਿਥਮਅਕਾਲਗੁਰੂਕੀਆਜਿਹਕੋਕਬੈਨਹੀਨਾਸ॥ਜੱਤ੍ਰਤੱਤ੍ਰਦਿਸਾਵਿਸਾਜਿਹਠਉਰਸਰਬਨਿ
ਵਾਸ॥ਅੰਡਜੇਰਜਸੇਤਉਤਭੁਜਕੀਨਜਾਸਪਸਾਰ॥ਤਾਹਿਜਾਨਗੁਰੂਕੀਯੋਮੁਨਿਸੱਤਦੱਤਸੁਧਾਰ॥੧੧੬॥
ਇਤਿਅਕਾਲਗੁਰੂਪ੍ਰਥਮਸਮਾਪਤੰ॥੧ ॥ਰੂਆਲਛੰਦ॥ ॥ਪਰਮਰੂਪਪਵਿੱਤ੍ਰਮੁਨਿਮਨਜੋਗ
ਕਰਮਨਿਧਾਨ॥ਦੂਸਰੇਗੁਰਕਉਕਿਆਮਨਈਮਨੈਮੁਨਿਮਾਨ॥ਨਾਥਤਉਹੀਪਛਾਨੀਐਮਨਮਾਨਈਜਿਹਕਾ
ਲ॥ਸਿੱਧਤਉਮਨਿਕਾਮਨਾਸੁਧਹੋਤਹੈਸੁਨਿਲਾਲ॥੧੧੭॥ਇਤਿਦੁਤੀਆਗੁਰੂਬਰਨਨੰਧਿਆਇਸਮਾਪਤੰ
॥੨॥ਭੁਜੰਗਪ੍ਰਯਾਤਛੰਦ॥ ॥ਜਬੈਦ੍ਵੈਮੁਕੀਨੇਗੁਰੂਦੱਤਦੇਵੰ॥ਸਦਾਏਕਚਿੱਤੰਕਰੈਨਿੱਤਸੇਵੰ॥ਜਟਾਜੂ
ਟਸੀਸੰਸੁਰੰਗਾਤਰੰਗੰ॥ਕਹੈਛ੍ਵੈਸਕਾਅੰਗਕੋਨਾਅਨੰਗੰ॥੧੧੮॥ਮਹਾਉੱਜਲੀਅੰਗਬਿਭੂਤਸੋਹੈ॥ਲ

ਖੇਮੋਨਮਾਨੀਮਹਾਮਾਨਮੋਹੈ॥ਜਟਾਜੂਟਰੀਂਗਾਤ੍ਰਰੰਗੀਮਹਾਨੀ॥ਮਹਾਬ੍ਰੱਧਉਦੱਾਰਬਿੱਦਿਆਨਿਧਾਨੀ॥੧੧
੯॥ਭਰਾਉਹੈਲਸੈਬਸਤ੍ਰਲੀਗੋਟਬੰਦੀ॥ਤਜੇਸਰਬਆਸਾਰਹੈਏਕਛੰਦੀ॥ਮਹਾਮੋਨਮਾਨੀਮਹਾਮੋਨਬਾਂਧੇ
॥ਮਹਾਜੋਗਕਰਮੰਸਭੈਨਿਆਸਸਾਧੇ॥੧੨੦॥ਦਯਾਸਿੰਧਸਰਬੰਸੁਭੰਕਰਮਕਰਤਾ॥ਹਰੇਸਰਬਗਰਬੰ
ਮਹਾਤੇਜਧਰਤਾ॥ਮਹਾਜੋਗਕੀਸਾਧਨਾਸਰਬਸਾਧੀ॥ਮਹਾਮੋਨਮਾਨੀਮਹਾਸਿੱਧਲਾਧੀ॥੧੨੧॥ਉਠੈ
ਪ੍ਰਤਸੰਧਿਆਕਰੈਨਿਤਜਾਵੈ॥ਕਰੈਸਾਧਨਾਜੋਗਕੀਜੋਗਭਾਵੈ॥ਤ੍ਰਿਕਾਲੱਗਯਦਰਸੀਮਹਾਪਰਮਤਤੰ
॥ਸੁਸੰਨਿਆਸਦੇਵੰਮਹਾਸੁੱਧਮੱਤੰ॥੧੨੨॥ਪਿਯਾਸਾਛੁਧਾਆਨਰੈਜੋਸੰਤਾਵੈ॥ਰਹੈਏਕਚਿੱਤੰਨਚਿੱਤੰ
ਚਲਾਵੈ॥ਕਰੈਜੋਗਨਿਯਾਸੀਨਿਰਾਸੰਉਦਾਸੀ॥ਧਰੈਮੇਖਲਾਪਰਮਤੱਤੰਪ੍ਰਕਾਸੀ॥੧੨੩॥ਮਹਾਆ
ਤਮਦਰਸੀਮਹਾਤੱਤਬੇਤਾ॥ਬਿਰੰਆਸਨੰਕੰਮਹਾਉਰਧਹੇਤਾ॥ਕਰੈਸੱਤਕਰਮੰਕੁਕਰਮੰਪ੍ਰਨਾਸੀ॥
ਰਹੈਏਕਚਿੱਤੰਮੁਨੀਸੰਉਦਾਸੀ॥੧੨੪॥ਸੁਭੰਸਾਸਤ੍ਰਰੀਤਾਕੁਕਰਮੰਪ੍ਰਨਾਸੀ॥ਬਸੈਕਾਨਨੇਸੰਸੁਪਤੰ
ਉਦਾਸੀ॥ਤਜੇਕਾਮਕ੍ਰੋਧੰਸਭੈਲੋਭਮੋਹੀ॥ਮਹਾਂਜੋਗਸਾਧਾਮਹਾਂਮੋਨਿਸੋਹੀ॥੧੨੫॥ਕਰੈਨਿਯਾਸਏਕੰਅ
ਨੇਕਪ੍ਰਕਾਰੀ॥ਮਹਾਬ੍ਰਹਮਚਰਜੰਸੁਧਰਮਾਧਿਕਾਰੀ॥ਮਹਾਂਤੱਤਬੇਤਾਸੁਸੰਨਿਆਸਜੋਗੀ॥ਅਨਾਸੰਉਦਾ
ਸੀਸੁਬਾਸੰਅਰੋਗੀ॥੧੨੬॥ਅਨਾਸਾਮਹਾਉਰਧਹੇਤਾਸੰਨਿਯਾਸੀ॥ਮਹਾਂਤੱਤਬੇਤਾਅਨਾਸੰਉਦਾਸੀ॥ਸਭੈਜੋ
ਗਸਾਧੈਰਹੈਏਕੱਚਿੱਤੰ॥ਤਜੇਅਉਰਸਰਬੰਗਹਿਯੋਏਕਹਿੱਤੰ॥੧੨੭॥ਤਰੇਤਾਪਧੂਪੰਕਰੈਪਾਂਮਉੱਚੰ॥ਝੁਲੈ
ਮੱਧਿਅਗਨੰਤੂਉਧਿਯਾਨਮੁੱਚੰ॥ਮਹਾਂਬ੍ਰਹਮਚਰਜੰਮਹਾਂਧਰਮਧਾਰੀ॥ਭਜੈਦੱਤਕੇਰੁੱਦ੍ਰਪੂਰਣਵਤਾਰੀ॥੧੨
੮॥ਹਠੀਤਾਪਸੰਮੋਨਮੰਤ੍ਰੀਮਹਾਨੀ॥ਪਰੇਪੂਰਣੰਦੱਤਪ੍ਰੱਗਿਯਾਨਿਧਾਨੀ॥ਕਰੈਜੋਗਨਿਯਾਸੰਤਜੇਰਾਜਭੋਗੀ॥ਚਕੇ
ਸਰਬਦੇਵੰਜਕੇਸਰਬਭੋਗੀ॥੧੨੯॥ਜਕੇਜੱਛਰੀਧ੍ਰਬਬਿੱਦਿਆਨਿਧਾਨੀ॥ਚਕੇਦੇਵਤਾਚੰਦਸੂਰੰਸੁਰਾਨੀ॥ਛ
ਕੇਜੀਵਜੰਤ੍ਰੰਥਕੇਪਰਮਰੂਪੀ॥ਤਜਿਯੋਗਰਬਸਰਬੰਲਗੇਪਾਨਭੂਪੀ॥੧੩੦॥ਜਟੀਦੱਤਮੁੰਡੀਤਪੀਬ੍ਰਹਮਚਾਂ
ਰੀ॥ਜਟੀਜੰਗਮੀਜਾਮਨੋਸੰਜੰਤ੍ਰਧਾਰੀ॥ਪਰੀਪਰਬਤੀਪਰਮਦੇਸੀਪਛੇਲੇ॥ਬਲੀਬਾਲਖੀਬੰਗਰੂਮਰੁਹੇਲੇ
॥੧੩੧॥ਜਟੀਜਾਮਨੀਸੰਤ੍ਰਧਾਰੀਛਲਾਰੇ॥ਅਜੀਆਮਰੀਨਿਵਲਥਾਕਰਮਵਾਰੇ॥ਅਤੇਵਾਰਗਨਹੋਤ੍ਰੀ

ਹੂਆਜੱਗਧਾਰੀ॥ਅਧਿਉਰਧਹੇਤੰ ਬਰੰਬ੍ਰਹਮਚਾਰੀ॥੧੩੨॥ਜਿਤੇਦੇਸਦੇਸੰਹੁਤੇਛੱਤ੍ਰਧਾਰੀ॥ਸਭੈਪਾ
ਨਲਾਗੇਤਜਿਓਗਰਬਭਾਰੀ॥ਕਰੈਲਾਗਸਰਬੰਸੁਸੰਨਿਆਸਜੋਗੰ॥ਇਹੀਪੰਥਲਾਗੇਸੁਭੰਸਰਬਲੋ
ਗੰ॥੧੩੩॥ਸਭੈਦੇਸਦੇਸਾਨਤੇਲੋਗਆਏ॥ਕਰੈਦੱਤਕੇਆਨਮੂੰਡੰਮੁੰਡਾਏ॥ਧਰੇਸੀਸਪੈਪਾਣਿਜੂਟੰਜਟਾ
ਨੀ॥ਕਰੈਲਾਗਸੰਨਿਆਸਜੋਗਾਪ੍ਰਮਾਨੀ॥੧੩੪॥ਭੂਆਲਛੰਦ॥ ॥ਦੇਸਦੇਸਨਕੇਸਭੈਨ੍ਰਿਪਆਨਕੈ
ਤਿਹਠਉਰ॥ਜਾਂਨਪਾਂਨਪਰੈਸਭੈਗੁਰਦੱਤਸ੍ਰੀਸਿਰਮਉਰ॥ਤਿਆਗਿਔਰਨਏਨਏਮਤਿਏਕਹੀਮਤਿਠਾਨ
ਆਨਮੂੰਡਮੁੰਡਾਤਭੇਸਭਰਾਜਪਾਟਨਿਧਾਨ॥੧੩੫॥ਆਂਨਆਂਨਲਗੇਸਭੈਪਗਰਾਜਾਂਨਕੈਗੁਰਦੇਵ॥
ਸਸਤ੍ਰਸਾਸਤ੍ਰਸਭੈਭ੍ਰਿਤਾਬਰਅਨੰਤਰੂਪਅਭੇਵ॥ਅਛਿੰਦਗਾਤਅਛਿੰਜਰੂਪਅਭਿੱਦਜੋਗਦੁਰੰਤ॥
ਅਮਿੰਤਉੱਜਲਅਜਿੰਤਪਰਮਉਪਾਜਿਓਸੁਦੱਤਮਹੰਤ॥੧੩੬॥ਪੇਖਰੂਪਚਕੇਚਰਾਚਰਸਰਬਬਿਓਮ
ਬਿਮਾਨ॥ਜੱਤ੍ਰਤੱਤ੍ਰਰਹੇਨਰਾਧਪਚਿੱਤ੍ਰਰੂਪਸਮਾਨ॥ਅੱਤ੍ਰਛੱਤ੍ਰਨ੍ਰਿਪੰਤਕੋਤਜਿਜੋਗਲੈਸੰਨਿਆਸ॥ਆਂਨ
ਆਂਨਕਰੈਲਗੈਪ੍ਰਭੂਜੱਤ੍ਰਤੱਤ੍ਰਉਦਾਸ॥੧੩੭॥ਇੰਦ੍ਰਉਪਿੰਦ੍ਰਚਕੇਸਭੈਚਿਤਚਉਕਿਓਸਸਿਭਾਨ॥ਲੈਨ
ਦੱਤਛਿਨਾਇਆਜਨ੍ਰਿਪਤਮੋਰਮਹਾਨ॥ਬੀਰਬੀਰਰਹੇਜਹਾਂਤਹਾਂਸਰਬਬਿਓਮਬਿਮਾਨ॥ਆਨਆ
ਨਸਭੈਪਰੇਗੁਰਦੇਵਦੱਤਮਹਾਨ॥੧੩੮॥ਜੱਤ੍ਰਤੱਤ੍ਰਦਿਸਾਵਿਸਾਨ੍ਰਿਪਰਾਜਸਾਜਬਿਸਾਰ॥ਆਨਆਨ
ਸਭੈਗਹੇਪਗਦੱਤਦੇਵਉਦਾਰ॥ਜਾਨਜਾਨਸੁਧਰਮਕੋਘਰਮਾਨਕੈਗੁਰਦੇਵ॥ਪ੍ਰੀਤਮਾਨਸਭੈਲਗੈਮ
ਨਛਾਡਕੈਅਹੰਮੇਵ॥੧੩੯॥ਰਾਜਸਾਜਸਭੈਤਜੇਨ੍ਰਿਪਭੇਸਕੈਸੰਨਿਆਸ॥ਆਨਜੋਗਕਰੈਲਗੈਪ੍ਰਭੁਜੱਤ੍ਰ
ਤੱਤ੍ਰਉਦਾਸ॥ਅੰਗਉੱਜਲਮੰਡਿਬਿਭੂਤਸੀਸਜੂਟਜਟਾਨ॥ਭਾਂਤਭਾਂਤਨਸੋਂਸੁਭੇਸਭਰਾਜਪਾਟਨਿਧਾਨ
੧੪੦॥ਜੱਤ੍ਰਤੱਤ੍ਰਬਿਸਾਰਸੰਪਤਪੁੱਤ੍ਰਮਿੱਤ੍ਰਕਲੱਤ੍ਰ॥ਭੇਸਲੈਸੰਨਿਆਸਕੋਨ੍ਰਿਪਛਾਡਕੈਜਯਪੱਤ੍ਰ॥ਬਾਜਰਾਜ
ਸਮਾਜਸੁੰਦਰਛਾਡਕੈਗਜਰਾਜ॥ਆਨਆਨਬਸੇਮਹਾਂਬਨਜੱਤ੍ਰਤੱਤ੍ਰਉਦਾਸ॥੧੪੧॥ਪਾਧਰੀਛੰਦ
॥ਤ੍ਵਪ੍ਰਸਾਦਿ॥ ॥ਇਹਭਾਂਤਸਰਬਛਿਤਕੇਨ੍ਰਿਪਾਲ॥ਸੰਨਿਆਸਜੋਗਲਾਗੇਉਤਾਲ॥ਇਕਕਰੈਲਾਗ
ਨਿਵਲਿਆਦਿਕਰਮ॥ਇਕਧਰਤਧਿਆਂਨਲੈਬਸਤ੍ਰਚਰਮ॥੧੪੨॥ਇਕਧਰਤਬਸਤ੍ਰਬਲਕਲ

ਨਅੰਗ॥ਇਕਰਹਤਕਲਪਇਸਥਿਤਉਤੰਗ॥ਇਕਕਰਤਅਲਪਦੁਗਧਾਅਹਾਰ॥ਇਕਰਹਤਬਰਖ
ਬਹੁਨਿਰਾਹਾਰ॥੧੪੩॥ਇਕਰਹਤਮੋਨਮੋਨੀਮਹਾਨ॥ਇਕਕਰਤਨਿਆਸਤਜਿਖਾਨਪਾਨ॥ਇਕਰਹ
ਤਏਕਪਗਨਿਰਾਧਾਰ॥ਇਕਬਸਤਗ੍ਰਾਮਕਾਨਨਪਹਾਰ॥੧੪੪॥ਇਕਕਰਤਕਸਟਕਰਧੂਮ੍ਰਪਾਨ॥
ਇਕਕਰਤਭਾਂਤਭਾਂਤਨਇਸਨਾਨ॥ਇਕਰਹਤਇੱਕਪਗਜੁਗਪ੍ਰਮਾਨ॥ਕੇਈਉਰਧਬਾਹਮੁਨਿਮਨ
ਮਹਾਨ॥੧੪੫॥ਇਕਰਹਤਬੈਠਜਲਮੱਧਜਾਇ॥ਇਕਤਪਤਆਗਉਰਧਜਰਾਇ॥ਇਕਕਰਤਨਿ
ਯਾਸਬਹੁਬਿਧਿਪ੍ਰਕਾਰ॥ਇਕਰਹਤਏਕਆਸਾਅਧਾਰ॥੧੪੬॥ਕੇਈਕਬਹੂੰਨੀਚਨਹਿਕਰਤਡੀਠ
॥ਕੇਈਤਪਤਆਗਪਰਜਾਰਪੀਠ॥ਕੇਈਬੈਠਕਰਤਬ੍ਰਤਚਰਜਦਾਨ॥ਕੇਈਧਰਤਚਿੱਤਏਕੈਨਿਧਾ
ਨ॥੧੪੭॥ਕੇਈਕਰਤਜੱਗਅਰੁਹੋਮਦਾਨ॥ਕਿਭਾਂਤਭਾਂਤਬਿਧਵਤਸਨਾਨ॥ਕੇਈਧਰਤਜਾਇਲੋਪ
ਸਟਪਾਨ॥ਕੇਈਦੇਤਕਰਮਕੀਛਾਡਬਾਨ॥੧੪੮॥ਕੇਈਕਰਤਬੈਠਪਰਮੰਪ੍ਰਕਾਸ॥ਕੇਈਭ੍ਰਮਤਪੰਥ
ਬਨਬਨਉਦਾਸ॥ਕੇਈਰਹਤਏਕਆਸਨਅਡੋਲ॥ਕੇਈਜਪਤਬੈਠਮੁਖਮੰਤ੍ਰਅਮੋਲ॥੧੪੯॥ਕੇਈ
ਕਰਤਬੈਠਹਰਿਹਰਿਉਚਾਰ॥ਕੇਈਕਰਤਪਾਠਮੁਨਿਮਨਉਦਾਰ॥ਕੇਈਭਗਤਿਭਾਵਭਗਵਤਭਜੰਤ॥
ਕੇਈਰਿਚਾਬੇਦਸਿਮ੍ਰਤਰਟੰਤ॥੧੫੦॥ਕੇਈਏਕਪਾਨਇਸਥਿਤਅਡੋਲ॥ਕੇਈਜਪਤਜਾਪਮਨਚਿੰਤ
ਖੋਲ॥ਕੇਈਰਹਤਏਕਮਨਨਿਰਾਹਾਰ॥ਇਕਭਛਤਪਉਨਮੁਨਿਮਨਉਦਾਰ॥੧੫੧॥ਇਕਕਰਤਨਿਆ
ਸਆਸਾਬਿਹੀਨ॥ਇਕਰਹਤਏਕਭਗਵਤਅਧੀਨ॥ਇਕਕਰਤਨੈਕਬਨਫਲਅਹਾਰ॥ਇਕਰਟਤਨ
ਾਮਿਆਮਅਪਾਰ॥੧੫੨॥ਇਕਏਕਆਸਆਸਾਬਿਰਹਤ॥ਇਕਬਹੁਤਭਾਂਤਿਦੁਖਦੇਹਸਹਤ॥ਇਕਕ
ਹਤਏਕਹਰਿਕੋਕਥਾਨ॥ਇਕਮੁਕਤਪੰਥਪਾਵਤਨਿਦਾਨ॥੧੫੩॥ਇਕਪਰੇਸਰਣਿਹਰਿਕੇਦੁਆਰ॥
ਇਕਰਹਤਤਾਸਨਾਮੈਅਧਾਰ॥ਇਕਜਪਤਨਾਮਤਾਕੋਦੁਰੰਤ॥ਇਕਅੰਤਮੁਕਤਿਪਾਵਤਬਿਅੰਤ॥੧੫
੪॥ਇਕਕਰਤਨਾਮਨਿਸਾਦਿਨਉਚਾਰ॥ਇਕਅਗਨਿਹੋਤ੍ਰਬ੍ਰਹਮਾਬਿਚਾਰ॥ਇਕਸਾਸਤ੍ਰਸਭਬਾਸਿਮ੍ਰ
ਤਰਟੰਤ॥ਇਕਜਾਪਰੀਤਨਿਸਦਿਨਚਲੰਤ॥੧੫੫॥ਇਕਹੋਮਦਾਨਅਰੁਬੇਦਰੀਤਿ॥ਇਕਰਟਤਬੈਠ

ਖਟਸਾਸਤ੍ਰਮੀਤਾ॥ਇਕਕਰਤਬੇਦਚਾਰੋਉਚਾਰਾ॥ਇਕਗਿਆਨਗਾਥਮਹਿਮਾਅਪਾਰਾ॥੧੫੬॥ਇਕ
ਭਾਂਤਭਾਤਿਮਿਸਟਾਨਭੋਜਾ॥ਬਹੁਦੀਨਬੋਲਭਛਦੇਤਰੋਜਾ॥ਕਈਕਰਤਬੈਠਬਹੁਭਾਂਤਪਾਠਾ॥ਕਈਅੰਨਤਿ
ਆਗ॥ਚਾਬਿਤਕਾਠਾ॥੧੫੭॥ਕਈਭਾਂਤਭਾਂਤਜੋਂਧਰਤਧਿਆਨਾ॥ਕਈਕਰਤਬੈਠਹਰਿਗ੍ਰਿਤਿਕਾਨਾ॥ਕਈ
ਸੁਨਤਪਾਠਪਰਮੰਪੁਨੀਤਾ॥ਨਹੀਮੁਰਤਕਲਪਬਹੁਜਾਤਬੀਤਾ॥੧੫੮॥ਕਈਬੈਠਕਰਤਜਲੌਕਅਹਾ
ਰਾ॥ਕਈਭ੍ਰਮਤਦੇਸਦੇਸਨਪਹਾਰਾ॥ਕਈਜਪਤਮੰਧਕੰਦਰੀਦੀਹਾ॥ਕਈਬ੍ਰਹਮਚਰਜਜਰਤਅਸ੍ਰੀ
ਹਾ॥੧੫੯॥ਕਈਰਹਤਬੈਠਮਧਨੀਰਜਾਇ॥ਕਈਅਗਨਿਜਾਰਤਾਪਤਬਨਾਇ॥ਕਈਰਹਤਸਿੱਧਮੁ
ਖੋਮੋਨਿਠਨ॥ਅਨਿਆਸਾਛਿੰਤਾਇਕਆਸਮਾਨ॥੧੬੦॥ਅਨਡੋਲਗਾਤਅਬਿਕਾਰਅੰਗ॥ਮਹਿਮਾ
ਮਹਾਨਅਭਾਅਭੰਗ॥ਅਨਭੈਸਰੂਪਅਨਭਵਪ੍ਰਕਾਸ॥ਅਬਿਅਕਤਤੇਜਨਿਸਦਿਨਉਦਾਸ॥੧੬੧॥
॥ਇਹਭਾਂਤਿਜੋਗਕੀਨੇਅਪਾਰ॥ਗੁਰਬਾਝਜੌਨਹੋਵੈਉਧਾਰ॥ਤਬਪਰੇਦੱਤਕੇਚਰਨਆਨ॥ਕਹਿਦੇ
ਹਿਜੋਗਕੇਗੁਰੁਬਿਧਾਨ॥੧੬੨॥ਜਲਮੱਧਿਜੌਨਮੂੰਡੇਅਪਾਰ॥ਬਨਨਾਮਤਉਨਧ੍ਰੈਗੇਬੁਮਾਰ॥ਗਿ
ਰਮੱਧਿਸਿਖਕਿਨੇਅਨੇਕ॥ਗਿਰਿਭੇਸੁਜਹਾਤਿਸਮੱਝੋਬਿਬੇਕ॥੧੬੩॥ਭਾਰਥਭਲੰਤਜੋਭੇਦੁਰੰਤ॥
ਭਾਰਥੀਨਾਮਤਾਕੇਭਨੰਤ॥ਪੁਰਜਾਸਸਿੱਖਕੀਨੇਅਪਾਰ॥ਪੁਰੀਨਾਮਤਉਨਜਾਨੋਬਿਚਾਰ॥੧੬੪॥
॥ਪਰਬਤਬਿਖੈਸਜੋਸਿੱਖਕੀਨ॥ਪਰਬਤਿਸੁਨਾਮਲੈਤਾਹਿਦੀਨ॥ਇਹਭਾਂਤਉਚਰਕਰਿਪੰਚਨਾਮ
ਤਬਦੱਤਦੇਵਕਿਨੇਬਿਸ੍ਰਾਮ॥੧੬੫॥ਸਾਗਰਮਝਰਜੋਸਿੱਖਕੀਨ॥ਸਾਗਰਸੁਨਾਮਤਿਨਕੇਪ੍ਰਬੀਨ
॥ਸਾਰਸੁਤਤੀਰਜੇਕੀਨਚੇਲ॥ਸਾਰਸੁਤੀਨਾਮਤਿਨਨਾਮਮੇਲ॥੧੬੬॥ਤੀਰਥਨਬੀਚਜੋਸਿੱਖਕੀਨ
ਤੀਰਥਸੁਨਾਮਤਿਨਕੇਪ੍ਰਬੀਨ॥ਜਿਨਚਰਨਦੱਤਕੇਗਹੇਆਨ॥ਤੇਭਏਸਰਬਬਿੱਦਿਆਨਿਧਾਨ॥੧੬੭॥
॥ਇਮਕਰਤਸਿੱਖਜਹਤਹਬਿਹਾਰ॥ਆਸ੍ਰਮਨਬੀਚਜੇਜੋਨਿਹਾਰ॥ਤਹਤਹੀਸਿੱਖਜੇਕੀਨਜਾਇ॥ਆਸ੍ਰਮ
ਸੁਨਾਮਤਿਨਕੇਸੁਹਾਇ॥੧੬੮॥ਆਰਿਨਬੀਚਜੇਭਏਦੱਤ॥ਸੰਨਿਆਸਰਾਜਅਤਿਬਿਮਲਮੱਤ॥ਤਹਤਹ
ਸੁਕੀਨਜੇਸਿੱਖਜਾਇ॥ਆਰਿਨਨਾਮਤਿਨਕੋਰਖਾਇ॥੧੬੯॥ ॥ਇਤਿਸ੍ਰੀਬਚਿਤ੍ਰਨਾਟਕਗ੍ਰੰਥੇਦੱਤਮਹਾ

ਤਮੋਅਨਭਉਪ੍ਰਕਾਸੇਦਸਨਾਮਧਿਆਇਸਪੂਰਣ॥੧॥ਪਾਧੜੀਛੰਦ॥ ॥ਆਜਾਨਬਾਹੁਅਤਿਤੇਜਪ੍ਰ
ਭਾਵ॥ਅਬਿਯਕਤਤੇਜਸੰਨਿਆਸਰਾਵ॥ਜਹਤਹਬਿਹਾਰਮੁਨਿਕਰਤਦੱਤ॥ਅਨਭਉਪ੍ਰਕਾਸਅਰੁਬਿ
ਮਲਮੱਤ॥੧੭੦॥ਜੇਹੁਤੇਦੇਸਦੇਸਨਨ੍ਰਿਪਾਲ॥ਤਜਿਗਰਬਪਾਨਲਾਗੇਸੁਢਾਲ॥ਤਜਿਦੀਨਅਉਰ
ਝੂਠੇਉਪਾਇ॥ਦ੍ਰਿੜਗਹਿਓਏਕਸੰਨਿਆਸਦਾਇ॥੧੭੧॥ਤਜਿਸਰਬਆਸਇਕਆਸਚਿੱਤ॥ਅਬਿਕ
ਬਚਿੱਤਪਰਮੰਪਵਿੱਤ॥ਜਹਕਰਤਦੇਸਦੇਸਨਬਿਹਾਰ॥ਉਠਿਚਲਤਸਰਬਰਾਜਾਅਪਾਰ॥੧੭੨॥
॥ਦੋਹਰਾ॥ ॥ਗਵਨਕਰਤਜਿਹਜਿਹਦਿਸਾਮੁਨਿਮਨਦੱਤਅਪਾਰ॥ਸੰਗਚਲਤਉਠਿਸਭਪ੍ਰਜਾਤ
ਜਥਘਰਬਾਰਪਹਾਰ॥੧੭੩॥ਚੌਪਈ॥ ॥ਜਿਹਜਿਹਦੇਸਮੁਨੀਸਰਗਏ॥ਊਚਨੀਚਸਭਹੀਸੰਗਭ
ਏ॥ਏਕਜੋਗਅਰੁਰੂਪਅਪਾਰਾ॥ਕਉਨਨਮੋਹੈਕਹੋਬਿਚਾਰਾ॥੧੭੪॥ਜਹਤਹਚਲਾਜੋਗਸੰਨਿਆਸਾ॥
ਰਾਜਪਾਟਤਜਿਭਏਉਦਾਸਾ॥ਐਸੀਭੂਮਨਦੇਖੀਅਤਕੋਈ॥ਜਹਾਸੰਨਿਆਸਜੋਗਨਹਿਹੋਈ॥੧੭੫॥
॥ਇਤਿਮਨਨੂਗੁਰੂਦੂਸਰਠਹਿਰਾਇਆਸਮਾਪਤੰ॥੨ ॥ਅਥਤ੍ਰਿਤੀਅਗੁਰੂਮਕਰਕਾਕਥਨੰ॥
॥ਚੌਪਈ॥ ॥ਚਉਬਿਸਗੁਰੂਕੀਨਜਿਹਭਾਤਾ॥ਅਬਸੁਨਲੇਹੁਕਹੋਂਇਹਬਾਤਾ॥ਏਕਮਕਰਕਾਦੱਤ
ਨਿਹਾਰੀ॥ਐਸਹ੍ਰਿਦੇਅਨੁਮਾਨਬਿਚਾਰੀ॥੧੭੬॥ਆਪਨਹੀਐਐਸਮਨੁਮਾਨਾ॥ਤੀਸਰਗੁਰੂਯਾਹਮ
ਮਾਨਾ॥ਪ੍ਰੇਮਸੂਤਕੀਡੋਰਬਢਾਵੈ॥ਤਬਹੀਨਾਥਨਿਰੰਜਨਪਾਵੈ॥੧੭੭॥ਆਪਨਆਪਆਪਮੋਦਰਸੈ॥ਅੰ
ਤਰਗੁਰੂਆਤਮਾਪਰਸੈ॥ਏਕਛਾਡਕੈਅਨਤਨਧਾਵੈ॥ਤਬਹੀਪਰਮਤੱਤਕੋਪਾਵੈ॥੧੭੮॥ਏਕਸਰੂਪਏ
ਕਕਰਦੇਖੈ॥ਆਨਭਾਵਕੋਭਾਵਨਪੇਖੈ॥ਏਕਆਸਤਜਿਅਨਤਨਧਾਵੈ॥ਤਬਹੀਨਾਥਨਿਰੰਜਨਪਾਵੈ॥
੧੭੯॥ਕੇਵਲਅੰਗਰੰਗਤਿਹਰਾਚੈ॥ਏਕਛਾਡਿਰਸਨੇਕਨਮਾਚੈ॥ਪਰਮਤੱਤਕੋਧਿਆਨਲਗਾਵੈ॥ਤਬਹੀ
ਨਾਥਨਿਰੰਜਨਪਾਵੈ॥੧੮੦॥ਤੀਸਰਗੁਰੂਮਕਰਕਾਠਾਨੀ॥ਆਗੇਚਲਾਦੱਤਅਭਿਮਾਨੀ॥ਤਾਂਕਰਭਾਵਹ੍ਰਿ
ਦੇਮਧਿਲੀਨਾ॥ਹਰਖਵੰਤਤਬਚਲਾਪ੍ਰਬੀਨਾ॥੧੮੧॥ ॥ਇਤਿਤ੍ਰਿਤੀਗੁਰੂਮਕਰਕਾਸਮਾਪਤੰ॥੩
॥ਅਥਚਤੁਰਥਗੁਰੂਕਥਨੰ॥ ॥ਚੌਪਈ॥ ॥ਜਬੈਦੱਤਗੁਰੁਅਗੈਸਿਧਾਰਾ॥ਮੱਛਚਾਸਕਰਬੈ

ਠਨਿਹਾਰਾ॥ਉਜਲਅੰਗਅਤਿਧਿਆਨਲਗਾਵੈ॥ਮੋਨੀਸਰਬਬਿਲੋਕਲਜਾਵੈ॥੧੮੨॥ਜੇਸਕਧਿਆਂਨ
ਮੱਛਕੇਕਾਜਾ॥ਲਾਵਤਬਕਨਵੈਨਿਰਲਾਜਾ॥ਭਲੀਭਾਂਤਿਇਹਧਿਆਂਨਲਗਾਵੈ॥ਭਾਵਤਤਾਸਕੇਮੁਨਿਮਨਭਾਵੈ॥
੧੮੩॥ਐਸੋਧਿਯਾਂਨਨਾਥਹਿਤਲਈਐ॥ਤਬਹੀਪਰਮਪੁਰਖਕਹਪਈਐ॥ਅੱਛਾਂਤਕਲਖਦੱਤਲੁਭਾਨਾ॥
ਚਤੁਰਥਗੁਰੂਤਾਸਅਨਮਾਨਾ॥੧੮੪॥ ॥ਇਤਿਮਛਾਂਤਕਬਕਚਤੁਰਥਗੁਰੂਸਮਾਪਤੰ॥੪
॥ਅਥਬਿੜਾਲਪੰਚਮਗੁਰੂਨਾਮ॥ ॥ਚੌਪਈ॥ ॥ਆਗੇਚਲਾਦੱਤਮੁਨਿਰਾਈ॥ਸੀਸਜਟਾਕਹਜੂਟ
ਛਕਾਈ॥ਦੇਖਾਏਕਬਿੜਾਲਜੁਆਗੇ॥ਧਿਆਨਲਾਇਮੁਨਿਨਿਰਖਨਲਾਗੇ॥੧੮੫॥ਮੂਸਕਾਜਜਸਲਾਵਤਧਿ
ਆਨੂ॥ਲਾਜਤਦੇਖਿਮਹੰਤਮਹਾਨੂ॥ਐਸਧਿਆਨਹਰਿਹੇਤਲਗਾਈਐ॥ਤਬਹੀਨਾਥਨਿਰੰਜਨਪਾਈਐ॥੧
੮੬॥ਪੰਚਮਗੁਰੂਜਾਹਹਮਜਾਨਾ॥ਯਾਂਕਹਭਾਵਹੀਐਅਨੁਮਾਨਾ॥ਐਸੀਭਾਂਤਿਧਿਆਨਜੋਲਾਵੈ॥ਸੋਨਿਹਚੈਸਾ
ਹਿਬਕੋਪਾਵੈ॥੧੮੭॥ ॥ਇਤਿਬਿੜਾਲਪੰਚਮੋਗੁਰੂਸਮਾਪਤੰ॥੫ ॥ਅਥਧੁਨੀਆਗੁਰੂਕਥਨੰ॥
॥ਚੌਪਈ॥ ॥ਆਗੇਚਲਾਰਾਜਸੰਨਿਯਾਸਾ॥ਏਕਆਜਗਾਹਿਐਜਅਨਾਸਾ॥ਤਹਇਕਧੂਮਧੁਨਖਤੇ
ਲਹਾ॥ਐਸਭਾਂਤਿਮਨਸੋਂਮੁਨਿਕਹਾ॥੧੮੮॥ਭੂਪਸੈਨਇਹਜਾਤਨਲਹੀ॥ਗ੍ਰੀਵਨੀਚਨੀਚਹੀਰਹੀ॥ਸਗ
ਲਸੈਨਵਹੀਮਗਗਈ॥ਤਾਕੋਨੈਕਖਬਰਨਹੀਭਈ॥੧੮੯॥ਰੂਈਧੁਨਖਤੇਫਿਰਨਨਿਹਾਰਾ॥ਨੀਚਹੀ
ਗ੍ਰੀਵਾਰਹਾਬਿਚਾਰਾ॥ਦੱਤਬਿਲੋਕਹੀਏਮੁਸਕਾਨਾ॥ਖਸਟਮਗੁਰੂਤਿਸੀਕਹੁਜਾਨਾ॥੧੯੦॥ਰੂੰਮਹੇਤਇਹ
ਜਿਮਚਿਤਲਾਯੋ॥ਜੈਨਗਈਪਰਸਿਰਨਉਚਾਯੋ॥ਐਸੀਪ੍ਰਭਸੋਪ੍ਰੀਤਿਲਗਾਈਐ॥ਤਬਹਿਪੁਰਖਪੁਰਾਤਨ
ਪਈਐ॥੧੯੧॥ ॥ਇਤਿਧੁਨੀਆਪੇਂਵਾਖਸਟਮੋਗੁਰੂਸਮਾਪਤੰ॥੬ ॥ਅਥਮੱਛੀਸਪਤਮੋਗੁਰੂਕਥਨੰ
॥ਚੌਪਈ॥ ॥ਆਗੇਚਲਾਰਾਜਸੰਨਿਆਸਾ॥ਮਹਾਬਿਮਲਮਨਭਯੋਉਦਾਸਾ॥ਨਿਰਖਤਤਹਾਏਕਮਛਹਾ
ਲਏਜਾਰਕਰਜਾਤਨਕਹਾ॥੧੯੨॥ਬਨਛਿਏਕਹਾਥਮੇਧਾਰੇ॥ਜਰੀਆਅੰਧਕੀਧਪਰਡਾਰੇ॥ਇਸਥਿਤ
ਇਕਮੱਛਕੀਆਸਾ॥ਜਾਨੁਕਿਵੰਕੇਅੰਧਨਸਾਸਾ॥੧੯੩॥ਏਕਸੁਠਾਂਢਮੱਛਕੀਆਸੂ॥ਰਾਜਪਾਟਤੇਜਨਉਦ
ਸੂ॥ਇਹਬਿਧਨੇਹਨਾਥਸੋਂਲਈਐ॥ਤਬਹੀਪੂਰਣਪੁਰਖਕਹਪਈਐ॥੧੯੪॥ ॥ਇਤਿਮਛੀਗੁਰੂਸ

ਪਤੋਮੈਸਮਾਪਤੰ॥੭ ॥ਅਥਚੇਰੀਅਸਟਮੋਗੁਰੂਕਥਨੰ॥ਚੌਪਈ॥ ॥ਹਰਖਤਅੰਗਸੰਗਸੈਨਾਸੂ
ਨਾ॥ਆਏਦੱਛਪ੍ਰਜਾਪਤਿਕੇਮੁਨਿ॥ਤਹਾਇਕਚੇਰਕਾਨਿਹਾਰੀ॥ਚੰਦਨਘਸਤਮਨੋਮਤਵਾਰੀ॥੧੯੫॥ਚੰਦ
ਨਘਸਤਨਾਰਸੁਭਧਰਮਾ॥ਇਕਚਿੱਤਹੂੰਆਪਨਘਰਮਾ॥ਏਕਚਿੱਤਨਹੀਚਿਤਚਲਾਵੈ॥ਪ੍ਰੇਮਾਰਿਝਬਿਲੋ
ਕਲਜਾਵੈ॥੧੯੬॥ਦੱਤਲਏਸੰਨਿਆਸਨਸੰਗਾ॥ਜਾਤਭੁਏਤਿਹਬੇਣਤਅੰਗਾ॥ਸੀਸਿਰਚਾਇਨਤਾਸਨਿਹਾ
ਰਾ॥ਬਾਵਰਿਕਕੇਜਾਤਬਿਚਾਰਾ॥੧੯੭॥ਤਾਕੋਦੱਤਬਿਲੋਕਪ੍ਰਭਾਵਾ॥ਅਸਟਮਗੁਰੂਤਾਸਿਠਹਰਾਵਾ॥ਧਨਿ
ਧਨਿਇਹਚੇਰਕਾਸਭਾਰੀ॥ਜਾਕੀਪ੍ਰੀਤਿਨਾਥਸੰਗਲਾਰੀ॥੧੯੮॥ਐਸਪ੍ਰੀਤਿਹਰਿਹੇਤਲਗਾਏ॥ਤਬ
ਹੀਨਾਥਨਿਰੰਜਨਪਏ॥ਬਿਨਚਿਤਦੀਨਹਾਥਨਹੀਆਵੈ॥ਚਾਰਬੇਦਇਮਭੇਦਬਤਾਵੈ॥੧੯੯॥ ॥ਇਤਿ
ਚੇਰਕਾਅਸਟਮੋਗੁਰੂਸਮਾਪਤੰ॥੮॥ ॥ਅਥਬਨਜਾਰਾਨਵਮੋਗੁਰੂਕਥਨੰ॥ ॥ਚੌਪਈ॥
॥ਆਗੇਚਲਾਜੋਗਜਟਧਾਰੀ॥ਲਏਸੰਗਚੇਲਕਅਪਾਰੀ॥ਦੇਖਤਬਨਖੰਡਨਗਰਪਹਾਰਾ॥ਆਵਤਲਖਾ
ਏਕਬਨਜਾਰਾ॥੨੦੦॥ਧਨਕਰਭਰੇਸਭੈਭੰਡਾਰਾ॥ਚਲਾਸੰਗਲੈਟਾਂਡਅਪਾਰਾ॥ਅਮਿੱਤਗਾਵਲਦਗਨਕੇ
ਭਰੇ॥ਬਿਧਨਤੇਨਹੀਜਾਤਬਿਚਰੇ॥੨੦੧॥ਰਾਤਦਿਵਸਤਿਨਤੇਬਕੀਆਸਾ॥ਬੇਚਨਚਲਾਛਾਡਘਰਵਾਸਾ॥
ਅਉਰਆਸਦੂਸਰਨਹਿਕੋਈ॥ਇਕੈਬਨਜਆਸਬਿਨਹੋਈ॥੨੦੨॥ਛਾਹਧੂਪਕੇਡਰਨਮਾਨੈ॥ਰਾਤ
ਊਦਿਵਸਗਾਵਨਏਹਨੈ॥ਪਾਪਪੁੰਨਕੀਅਉਰਨਬਾਤਾ॥ਏਕੈਰਸਮਾੜਾਕੇਰਾਤਾ॥੨੦੩॥ਤਾਕਹਦੇਖਦੱਤ
ਹਰਿਭਗਤੂ॥ਜਾਕਰਰੂਪਜਗਾਤਜਗਮਗਤੂ॥ਐਸਭਾਂਤਿਜੋਜਾਹਿਬਾਧਿਅਈਐ॥ਤਬਹੀਪੁਰਖਪੁਰ
ਤਨਪਈਐ॥੨੦੪॥ ॥ਇਤਿਬਨਜਾਰਾਨਵਮੋਗੁਰੂਸਮਾਪਤੰ॥੯ ਅਥਦਸਮੋਗੁਰੂਕਥਨੰ
॥ਚੌਪਈ॥ ॥ਚਲਾਮੁਨੀਤਜਿਪਰਹਰਿਆਸਾ॥ਮਹਾਮੋਨਿਅਰੁਮਹਾਉਦਾਸਾ॥ਪ੍ਰੇਮਤੱਤਬੇਤਾ
ਵਡਭਾਗੀ॥ਮਹਾਮੋਨਿਹਰਿਕੋਅਨੁਰਾਗੀ॥੨੦੫॥ਪਰਮਪੁਰਖਪੂਰੋਵਡਭਾਗੀ॥ਮਹਾਮੁਨੀਹਰਿ
ਕੋਰਸਪਾਗੀ॥ਬ੍ਰਹਮਭਗਤਿਖਟਗੁਨਰਸਲੀਨਾ॥ਏਕਨਾਮਕੋਰਸਜੋਂਭੀਨਾ॥੨੦੬॥ਉਜਲਗਾਤ
ਮਹਾਮੁਨਿਸੋਹੈ॥ਸੁਰਨਰਮੁਨਿਸਭਕੇਮਨਮੋਹੈ॥ਜਹਜਹਜਾਇਦੱਤਸੁਭਕਰਮਾ॥ਤਹਤਹੋਤਸ

ਤੇਨਿਹਕਰਮਾ॥੨੦੭॥ਭਰਮਮੋਹਤਿਹਦੇਖਤਭਾਗੇ॥ਰਾਮਭਗਤਸਭਹੀਉਠਲਾਗੇ॥ਪਾਪਤਾਪ
ਸਭਦੂਰਪਰਾਣੇ॥ਨਿਸਦਿਨਰਹੈਏਕਲਿਵਲਾਏ॥੨੦੮॥ਕਾਛਨਏਕਤਹਾਮਿਲਗਈ॥ਜਿਆਭੂ
ਕਪੁਕਾਰਤਭਈ॥ਭਾਵਖਾਹਮਨਮਾਹਿਨਿਹਾਰਾ॥ਦਸਵੋਂਗੁਰੂਤਾਹਿਬੀਚਾਰਾ॥੨੦੯॥ਜੋਸੋਵੈਸੋਮੂਲ
ਗਵਾਵੈ॥ਜੋਜਾਗੈਹਰਿਹ੍ਰਿਦੈਬਸਾਵੈ॥ਸੱਤਬੋਲਿਯਾਂਕੀਹਮਮਾਨੀ॥ਜੋਗਧਿਆਨਜਾਗੇਤੇਜਾਨੀ॥੨੧੦॥
॥ਇਤਿਕਾਛਨਦਸਵੋਂਗੁਰੂਸਮਾਪਤੰ॥੧੦॥ ॥ਅਥਸੁਰਥਯਾਰਮੋਗੁਰੂਕਥਨੰ॥ ॥ਚੌਪਈ॥
॥ਆਗੇਦੱਤਦੇਵਤਬਚਲਾ॥ਸਾਧੇਸਰਬਜੋਗਕੀਕਲਾ॥ਅਮਿੱਤਤੇਜਅਰੁਓਜਪ੍ਰਭਾਊ॥ਜਾਨੁਕ
ਬਨਾਦੁਸਰਹਰਿਰਾਊ॥੨੧੧॥ਸਭੁਹੀਕਲਾਜੋਗਕੀਸਾਧੀ॥ਮਹਾਂਸਿੱਧਮੋਨੀਮਨਲਾਧੀ॥ਅਧਿਕਤੇ
ਜਅਰੁਅਧਕਪ੍ਰਭਾਵਾ॥ਜਾਲਖਾਇਦ੍ਵਾਸਨਥਹਰਾਵਾ॥੨੧੨॥ਮਧੁਭਾਰਛੰਦ॥ ॥ਤ੍ਵਪ੍ਰਸਾਦਿ॥
॥ਮੁਨਮਨਉਦਾਰ॥ਗੁਨਗਨਅਪਾਰ॥ਹਰਿਭਗਤਿਲੀਨ॥ਹਰਿਕੋਅਧੀਨ॥੨੧੩॥ਤਜਿਰਾਜਭੋਗ
॥ਸੰਨਿਯਾਸਜੋਗ॥ਸੰਨਿਯਾਸਰਾਇ॥ਹਰਿਭਗਤਿਭਾਇ॥੨੧੪॥ਮੁਖਛਬਿਅਪਾਰ॥ਪੂਰਣਵਤਾ
ਰ॥ਖੜਗੀਅਸੇਖ॥ਬਿੰਦਿਆਬਿਸੇਖ॥੨੧੫॥ਸੁੰਦਰਸਰੂਪ॥ਮਹਿਮਾਅਨੂਪ॥ਆਭਾਅਪਾਰ॥ਮੁਨ
ਮਨਉਦਾਰ॥੨੧੬॥ਸੰਨਿਯਾਸਦੇਵ॥ਗੁਨਗਨਅਭੇਵ॥ਅਬਿਯਕਤਰੂਪ॥ਮਹਿਮਾਅਨੂਪ॥੨੧੭॥
॥ਸਭਸੁਭਸੁਭਾਵ॥ਅਦਭੁਤਪ੍ਰਭਾਵ॥ਮਹਿਮਾਅਪਾਰ॥ਗੁਨਗਨਉਦਾਰ॥੨੧੮॥ਤਹਸੁਰਥਰਾਜ॥
॥ਸੰਪਤਸਮਾਜ॥ਸੁਜੀਤਚੰਡ॥ਨਿਸਦਿਨਅਖੰਡ॥੨੧੯॥ਨ੍ਰਿਪਅਤਿਪ੍ਰਚੰਡ॥ਸਰਬਿਧਅਖੰਡ॥ਸਿਲ
ਸਿਤਪ੍ਰਬੀਨ॥ਦੇਵੀਅਧੀਨ॥੨੨੦॥ਨਿਸਦਿਨਭਵਾਨ॥ਸੇਵਤਨਿਧਾਨ॥ਕਰਿਏਕਆਸ॥ਨਿਸਦਿਨਉ
ਦਾਸ॥੨੨੧॥ਦੁਰਗਾਪੁਜੰਤ॥ਨਿਤਪ੍ਰਤਿਮਹੰਤ॥ਬਹੁਬਿਧਪ੍ਰਕਾਰ॥ਸੇਵਤਸਵਾਰ॥੨੨੨॥ਅਤਿਗੁ
ਨਨਿਧਾਨ॥ਮਹਿਮਾਮਹਾਨ॥ਅਤਿਬਿਮਲਅੰਗ॥ਲਖਿਲਜਤਅਨੰਗ॥੨੨੩॥ਤਿਹਨਿਰਖਦੱਤ॥ਅ
ਤਿਬਿਮਲਮੰਤ॥ਅਨਖੰਡਜੇਤ॥ਜਿਨਭਿਓਉਦੋਤ॥ ੨੨੪ ॥ਸ੍ਰਮਕੰਤਅੰਗ॥ਲਖਿਲ
ਜਤਅਨੰਗ॥ਅਤਿਗਾਨਨਿਧਾਨ॥ਮਹਿਮਾਮਹਾਨ॥੨੨੫॥ਅਨਭਵਪ੍ਰਕਾਸ॥ਨਿਸਦਿਨਉਦਾਸ॥

ਅਦਿਭੁਤਪ੍ਰਭਾਵਾ॥ਸਿੰਨਿਯਾਸਰਾਵਾ॥੨੨੬॥ਲਿਖਿਤਾਸਸੇਵਾ॥ਸੰਨਿਯਾਸਦੇਵਾ॥ਅਤਿਚਿਤ੍ਰਰੀਝ
॥ਹਿਤੁਫਾਸਬੀਝ॥੨੨੭॥ ॥ਸ੍ਰੀਭਗਵਤੀਛੰਦ॥ ॥ਕਿਦੇਖਿਓਤਦੱਤੰ॥ਕਿਪਰਮੰਤਮੱਤੰ॥ਸੁਸ
ਰਬੱਤ੍ਰਸਾਜਾ॥ਕਿਦਿੱਖਿਓਤਰਾਜਾ॥੨੨੮॥ਕਿਆਲੋਕਕਰਮੀ॥ਕਿਸਰਬੱਤ੍ਰਧਰਮੀ॥ਕਿਆਜਿੱਤਭੂ
ਪੀ॥ਕਿਰੱਤੇਸਰੂਪੀ॥੨੨੯॥ਕਿਆਜਾਨਬਾਹਾ॥ਕਿਸਰਬੱਤ੍ਰਸਾਹਾ॥ਕਿਧਰਮਸਰੂਪੰ॥ਕਿਸਰਬੱਤ੍ਰਭੂ
ਪੰ॥੨੩੦॥ਕਿਸਾਹਾਨਸਾਹੀ॥ਕਿਆਜਾਨਬਾਹੀ॥ਕਿਜੋਗੇਂਦ੍ਰਗਾਮੀ॥ਕਿਧਰਮੇਂਦ੍ਰਧਾਮੀ॥੨੩੧॥ਕਿਭੂੰਦ੍ਰ
ਰਿਭੂਪੀ॥ਕਿਭੂਪਾਨਭੂਪੀ॥ਕਿਆਦੱਗਜੋਗੀ॥ਕਿਤ੍ਰਿਆਗੀਤਸੋਗੀ॥੨੩੨॥ਬਿਮੋਹੋਤਦੇਖੀ॥ਕਿਰਾਵੱ
ਲਭੇਖੀ॥ਕਿਸੰਨਿਆਸਰਾਜਾ॥ਕਿਸਰਬੱਤ੍ਰਸਾਜਾ॥੨੩੩॥ਕਿਸੰਭਾਲਦੇਖਾ॥ਕਿਸੁਧਚੰਦ੍ਰਪੇਖਾ॥ਕਿ
ਪਾਵਿੱਤ੍ਰਕਰਮੰ॥ਕਿਸੰਨਿਆਸਧਰਮੰ॥੨੩੪॥ਕਿਸੰਨਿਆਸਭੇਖੀ॥ਕਿਆਧਰਮਦ੍ਵੇਖੀ॥ਕਿਸਰਬੱ
ਤ੍ਰਗਾਮੀ॥ਕਿਧਰਮੇਸਧਾਮੀ॥੨੩੫॥ਕਿਆਛਿੱਜਜੋਗੀ॥ਕਿਆਰੋਮਲੋਗੀ॥ਕਿਲੰਗੋਟਬੰਧੀ॥ਕਿ
ਸਰਬੱਤ੍ਰਸੰਧੀ॥੨੩੬॥ਕਿਆਛਿੱਜਕਰਮਾ॥ਕਿਅੱਲੇਕਧਰਮਾ॥ਕਿਆਦੇਸਕਰਤਾ॥ਕਿਸੰਨਿਆਸ
ਰਤਾ॥੨੩੭॥ਕਿਅੰਰਿਜਾਨਹੰਤਾ॥ਕਿਪਾਰੰਗਗੰਤਾ॥ਕਿਅਧਰਮਹੰਤਾ॥ਕਿਸੰਨਿਆਸਭੁਗਤਾ॥੨੩੮
॥ਕਿਖੰਕਾਲਦਾਸੰ॥ਕਿਸਰਬੱਤ੍ਰਭਾਸੰ॥ਕਿਸੰਨਿਆਸਰਾਜੰ॥ਕਿਸਰਬੱਤ੍ਰਸਾਜੰ॥੨੩੯॥ਕਿਪਾਰੰਗਗੰ
ਤਾ॥ਕਿਆਧਰਮਹੰਤਾ॥ਕਿਸੰਨਿਆਸਭੁਗਤਾ॥ਕਿਸਾਜੁੱਜਮੁਕਤਾ॥੨੪੦॥ਕਿਆਸਕਤਕਰਮੰ॥ਕਿ
ਅਬਿਯਕਤਧਰਮੰ॥ਕਿਅੰਤੇਵਜੋਗੀ॥ਕਿਔਗਿਅਰੋਗੀ॥੨੪੧॥ਕਿਸੁੱਧੰਸਰੋਸੰ॥ਕਿਨਾਐਗਰੋ
ਸੰ॥ਨਕ੍ਰਕਰਮਕਰਤਾ॥ਕਿਧਰਮੰਸੁਸਰਤਾ॥੨੪੨॥ਕਿਜੋਗਾਧਕਾਰੀ॥ਕਿਸੰਨਿਆਸਧਾਰੀ॥ਕਿਬ੍ਰ
ਹਮੰਸਭਗਾਤਾ॥ਕਿਆਗਿਭੁਜਗਾਤਾ॥੨੪੩॥ਕਿਜਟਾਨਜੂਟੰ॥ਕਿਨਾਧਿਆਨਛੂਟੰ॥ਕਿਅਬਿਯਕਤ
ਅੰਗੀ॥ਕਿਕੋਪਾਨਭੰਗੀ॥੨੪੪॥ਕਿਸੰਨਿਆਸਕਰਮੀ॥ਕਿਰਾਵੱਲਧਰਮੀ॥ਕਿਤਿਰਕਾਲਕੁਸਲੀ
॥ਕਿਕਾਮਾਦਿਦੁਸਲੀ॥੨੪੫॥ਕਿਡਾਮਾਰੁਬਾਜੈ॥ਕਿਸਭਪਾਪਭਾਜੈ॥ਕਿਬਿਭੂਤਸੋਹੈ॥ਕਿਸਰਬੱਤ੍ਰ
ਮੋਹੈ॥੨੪੬॥ਕਿਲੰਗੋਟਬੰਦੀ॥ਕਿਏਕਾਦਿਛੰਦੀ॥ਕਿਧਰਮਾਨਧਰਤਾ॥ਕਿਪਾਪਾਨਹਰਤਾ॥੨੪੭

ਕਿਤੇਨਾਦਿਬਾਜੇ॥ਕਿਤੇਪਾਪਭਾਜੇ॥ਕਿਆਦੇਸਬੁੱਲੈ॥ਕਿਲੈਰੀਬਖੁੱਲੈ॥੨੪੮॥ਕਿਤੇਪਾਵਿੱਝੜਦੇਸੀ॥
ਕਿਧਰਮੈਂਦ੍ਰਿਢੇਸੀ॥ਕਿਲੈਕੋਟਬੰਦੀ॥ਕਿਆਜੋਤਵੰਦੀ॥੨੪੯॥ਕਿਆਨਰਬਰਹਿਤਾ॥ਕਿਸੰਜ
ਸਜਹਿਤਾ॥ਕਿਪਰਮੰਪੁਨੀਤਾ॥ਕਿਸਰਬੱਤ੍ਰਮੀਤਾ॥੨੫੦॥ਅਚਾਚਾਲਅੰਗਾ॥ਕਿਜੋਗੀਅਭੰਗਾ॥ਕਿ
ਆਚਕਤਭੂਪੀ॥ਕਿਜੋਨਿਆਸਭੂਪੀ॥੨੫੧॥ਕਿਬੀਰਾਨਿਰਾਧੀ॥ਕਿਸਰਬੱਤ੍ਰਸਾਧੀ॥ਕਿਪਾਵਿੱਤ੍ਰ
ਕਰਮਾ॥ਕਿਸੰਨਿਆਸਧਰਮਾ॥੨੫੨॥ਅਧਾਖੰਡਰੰਗੀ॥ਕਿਆਛਿੱਜਅੰਗੀ॥ਕਿਅੰਨਿਆਇਹਰਤਾ
॥ਕਿਸੁਨਿਆਇਕਰਤਾ॥੨੫੩॥ਕਿਕਰਮੰਪ੍ਰਨਾਸੀ॥ਕਿਸਰਬੱਤ੍ਰਦਾਸੀ॥ਕਿਆਲਿਪਤਅੰਗੀ॥
ਕਿਅਭਾਅਭੰਗੀ॥੨੫੪॥ਕਿਸਰਬੱਤ੍ਰਰੀਤਾ॥ਕਿਪਾਪਾਨਹੀਤਾ॥ਕਿਸਾਸੱਧਜੋਗੀ॥ਕਿਤੱਤਆ
ਰੋਗੀ॥੨੫੫॥ ॥ਸੁਰਬਰਾਜਅਰਮੈਰੁਭੂਬਰਨਨੰ॥ ॥ਅਥਬਾਲਦੁਆਦਸਮੋਗੁਰੂਕਥਨੰ

॥ਰਸਾਵਲਛੰਦ॥ ॥ਚਲਾਦੱਤਆਗੇ॥ਲਖੇਪਾਪਭਾਗੇ॥ਬਜੇਘੰਟਘੋਰੰ॥ਬਣੰਜਾਣਮੋਰੰ
੨੫੬॥ਨਵੰਨਾਦਬਾਜੈ॥ਧਰਾਪਾਪਭਾਜੈ॥ਕਰੈਦੇਵਅਰਚਾ॥ਚਤੁਰਬੇਦਚਰਚਾ॥੨੫੭॥ਸੁਤੰ
ਸਰਬਪਣੰ॥ਸੁਜੰਨਿਆਸਰਣੰ॥ਮਹਾਜੋਗਨਿਆਸੀ॥ਸਦਾਈਓਦਾਸੀ॥੨੫੮॥ਖਟੰਸਾਸਤ੍ਰ
ਰਚਾ॥ਰਟੈਂਬੇਦਅਰਚਾ॥ਮਹਾਮੋਨਮਾਨੀ॥ਕਿਸੰਨਿਆਸਧਾਨੀ॥੨੫੯॥ਚਲਾਦੱਤਆਗੇ॥ਲਖੇਪ
ਪਭਾਗੇ॥ਲਖੀਏਕਕੰਨਿਆ॥ਤਿਹੂੰਲੋਕਧੰਨਿਆ॥੨੬੦॥ਮਹਾਬ੍ਰਹਮਚਾਰੀ॥ਸੁਧਰਮਾਧਿਕਾਰੀ॥ਲ
ਖੀਪਾਨਚਾਕੇ॥ਗੁਡੀਬਾਲਤਾਕੇ॥੨੬੧॥ਖਿਲੈਖੇਲਤਾਜੋ॥ਨਏਸੋਹੇਤਵਾਸੋ॥ਪੀਐਪਾਨਆਵੈ॥ਇ
ਸੋਖੇਲਭਾਵੈ॥੨੬੨॥ਰਾਣੇਮੋਨਮਾਨੀ॥ਤਰੈਦਿਸਟਆਨੀ॥ਨਬਾਲਾਨਿਹਾਰਿਓ॥ਨਖੇਲੰਬਿਸਾਰਿਓ
੨੬੩॥ਲਖੀਦੱਤਬਾਲਾ॥ਮਨੋਰਾਗਮਾਲਾ॥ਰੰਗੀਰੰਗਖੇਲੀ॥ਮਨੋਨਾਗਬੇਲੀ॥੨੬੪॥ਤਬੈਦੱਤ
ਰਾਯੰ॥ਲਖੇਤਾਸਜਾਯੰ॥ਗੁਰੂਤਾਸਕੀਨਾ॥ਮਹਾਮੰਤ੍ਰਭੀਨਾ॥੨੬੫॥ਗੁਰੂਤਾਸਜਾਨਿਓ॥ਇਮੰਮੰਤ੍ਰ
ਠਾਨਿਓ॥ਦਸੰਦ੍ਵੈਨਿਧਾਨੰ॥ਗੁਰੂਦੱਤਜਾਨੰ॥੨੬੬॥ ॥ਕੁਲਕਣਛੰਦ॥ ॥ਲਖਿਛਬਿਬਾਲੀ॥ਅਤਿ
ਦੁਤਿਵਾਲੀ॥ਅਦਿਭੁਤਰੂਪੰ॥ਜਣਬੁਧਕੂਪੰ॥੨੬੭॥ਫਿਰਫਿਰਪੇਖਾ॥ਬਹੁਬਿਧਿਲੇਖਾ॥ਤਨਮਨ

ਜਾਨਾ॥ਭ੍ਰਾਨਗਨਮਾਨਾ॥੨੬੮॥ਤਿਹਭ੍ਵਾਰੁਕੀਨਾ॥ਅਤਿਜਸਲੀਨਾ॥ਅਗਾਤਬਚਾਲਾ॥ਜਨੁਮੁਨਿ
ਜ੍ਵਾਲਾ॥੨੬੯॥ ॥ਇਤਿਜੀਵੰਤਮਹਾਤਮੇਬਾਲੀਗੁੱਡੀਉਡਾਵਤੀਦ੍ਵਾਦਸਵੋਂਗੁਰੂਸਮਾਪਤੰ॥੧੨
॥ਅਥਬ੍ਰਿਤ ਤ੍ਰਿਓਦਸਮੋਗੁਰੂਕਥਨੰ॥ ॥ਤੋਮਰਛੰਦ ॥ਤਬਦੱਤਦੇਵਮਹਾਨ।
ਦਸਚਾਰਚਾਰਨਿਧਾਨ॥ਅਦਿਭੂਤਉੱਤਮਗਾਤ॥ਹਰਿਨਾਮਲੇਤਪ੍ਰਭਾਤ॥੨੭੦॥ਅਕਲੰਕਰੂ
ਜਲਅੰਗ॥ਲਖਿਲਾਜਰੰਗਤਰੰਗ॥ਅਨਭੈਅਭੂਤਸਰੂਪ॥ਲਖਿਜੋਤਲਾਜਤਭੂਪ॥੨੭੧
॥ਅਵਿਲੋਕਸੁੱਭ੍ਰਿਤਏਕ॥ਗੁਨਮੱਧਿਜਾਸਅਨੇਕ॥ਅਧਰਾਤਠਾਢਦੁਆਰ॥ਬਹੁਬਰਖਮੇਘਫੁ
ਹਾਰ॥੨੭੨॥ਅਧਰਾਤੁਦੇਤਨਿਹਾਰ॥ਗੁਣਵੰਤਬਿੰਕ੍ਰਮਅਪਾਰ॥ਜਲਮੂਸਲਧਾਰਪਰੰਤ॥ਨਿ
ਜਨੈਨਦੇਖਮਹੰਤ॥੨੭੩॥ਇਕਚਿੱਤਠਾਢਸੁਐਸ॥ਸੋਵਰਨਮੂਰਤਿਜੈਸ॥ਦ੍ਰਿੜਦੇਖਤਾਂਕੀ
ਮੱਤ॥ਅਤਿਮਨਹਰੀਝੇਦੱਤ॥੨੭੪॥ਨਹਿਸੀਤਮਾਨਤਘਾਮ॥ਨਹਿਚਿੱਤਲਿਆਵਤਛਾਮ
॥ਨਹਿਨੈਕਮੋਰਤਅੰਗ॥ਇਕਪਾਇਠਾਢਅਭੰਗ॥੨੭੫॥ਢਿਗਦੱਤਤਾਕੇਜਾਇ॥ਅਵਿਲੋਕਤਾ
ਸਬਨਾਇ॥ਅਧਰਾਤਨਿਰਜਨਤ੍ਰਾਸ॥ਅਸਲੀਨਠਾਢਉਦਾਸ॥੨੭੬॥ਬਰਖੰਤਮੇਘਮਹਾਨ
॥ਭਾਜੰਤਭੂਪਨਿਧਾਨ॥ਜਗਜੀਵਸਰਬਸੁਬਾਸ॥ਉਠਭਾਜਤ੍ਰਾਸਉਦਾਸ॥੨੭੭॥ਇਹਠਾਂਢਭੂ
ਪਤਿਪਉਰ॥ਮਨਜਾਪਜਾਪਤਗਉਰ॥ਨਹਿਨੈਕਮੋਰਤਅੰਗ॥ਇਕਪਾਨਠਾਢਅਭੰਗ॥੨੭੮॥
॥ਅਸਲੀਨਪਾਨਕਰਾਲ॥ਚਮਕੰਤਉੱਜਲਜ੍ਵਾਲ॥ਜਨਕਾਹਿਕੋਨਹੀਮਿੱਤ੍ਰ॥ਇਹਭਾਂਤਪਰਮ
ਪਵਿੱਤ੍ਰ॥੨੭੯॥ਨਹਿਨੈਕਉਚਾਵਤਪਾਉ॥ਬਹੁਭਾਂਤਜਾਪਤਦਾਉ॥ਅਨਿਆਸਭੂਪਤਿਭਗਤ॥ਪ੍ਰ
ਭੁਏਕਹੀਰਸਪਰਾਤ॥੨੮੦॥ਜਲਪਰਤਮੂਸਲਧਾਰ॥ਗ੍ਰਿਹਲੇਨਓਟਦੁਆਰ॥ਪਸੁਪੱਛਸ
ਰਬਾਦਿਸਾਨ॥ਸਭੁਦੇਸਦੇਸਸਿਧਾਨ॥੨੮੧॥ਇਹਠਾਂਢਹੈਇਕਆਸ॥ਇਕਪਾਨਜਾਨਉਦਾਸ
ਅਸਲੀਨਪਾਨਪ੍ਰਚੰਡ॥ਅਤਿਤੇਜਵੰਤਅਖੰਡ॥੨੮੨॥ਮਨਆਨਕੇਨਹੀਭਾਵ॥ਇਕਦੇਵਕੋ
ਚਿਤਚਾਵ॥ਇਕਪਾਨਐਸੇਠਾਢ॥ਰਨਖੰਭਜਾਨੁਕਗਾਡ॥੨੮੩॥ਜਿਹਭੂਮਧਾਰਸਪਾਵ॥ਨ

ਹੀਨੈਕਫੇਰਉਚਾਵੈ॥ਨਹੀਠਾਮਭੀਜਸੁਤਉਨੈ॥ਅਵਿਲੋਕਭਿਓਮੁਨਿਮਉਨੈ॥੨੮੪॥ਅਵਿਲੋ
ਕਤਾਸਮੁਨੇਸਾ॥ਅਕਲੰਕਭਾਗਾਵਿਭੇਸਾ॥ਗੁਰਜਾਨਪਰੀਆਪਾਇ॥ਤਜਿਲਾਜਸਾਜਸਚਾਇ॥੨
੮੫॥ਤਿਹਜਾਨਕੈਗੁਰਦੇਵ॥ਅਕਲੰਕਦਤੱਅਭੇਵ॥ਚਿਤਤਾਸਕੇਰਸਭੀਨ॥ਗੁਰੁਤ੍ਰਿਓਦਸੋਤਿ
ਹਕੀਨ॥੨੮੬॥ ॥ਤ੍ਰਿਓਦਸਮੋਗੁਰੂਸਮਾਪਤੰ॥ ॥ਅਥਚਤੁਰਦਸਮੋਗੁਰੁਨਾਮ
ਰਸਾਵਲਛੰਦ॥ ॥ਚਲਿਓਦਤੱਰਾਜੰ॥ਲਖੇਪਾਪਭਾਜੰ॥ਜਿਨੈਨੈਕਪੇਖਾ॥ਗੁਰੂਤੁੱਲਿਲੇਖਾ॥੨
੮੭॥ਮਹਾਜੋਤਰਾਜੈ॥ਲਖੇਪਾਪਭਾਜੈ॥ਮਹਾਤੇਜਸੋਹੈ॥ਸਿਵਉਤੁੱਲਿਕੋਹੈ॥੨੮੮॥ਜਿਨੈਨੈਕਪੇਖ
ਮਨੋਮੇਨਦੇਖ॥ਜਗੀਬ੍ਰਹਮਜਾਨਾ॥ਨਦ੍ਵੈਭਾਵਆਨਾ॥੨੮੯॥ਰਿਝੀਸਰਬਨਾਰੀ॥ਮਹਾਤੇਜਧਾਰੀ
ਨਹਾਰੈਸੰਭਾਰੈ॥ਨਚੀਰੰਉਚਿਤਾਰੈ॥੨੯੦॥ਚਲੀਧਾਇਐਸੇ॥ਨਦੀਨਾਵਜੈਸੇ॥ਜੁਵਾਬ੍ਰਿਧਬਾਲੇ॥ਰ
ਹੀਕੋਨਆਲੇ॥੨੯੧॥ਲਹੀਏਕਨਾਰੀ॥ਸੁਧਰਮਾਧਿਕਾਰੀ॥ਕਿਧੋਪਾਰਬਤੀਹੈ॥ਮਨੋਬਾਸਵੀਹੈ
੨੯੨॥ਸ੍ਰੀਭਗਵਤੀਛੰਦ॥ ॥ਕਿਰਾਜਸ੍ਰੀਹੈ॥ਕਿਬਿਦੇਲਤਾਹੈ॥ਕਿਹਣੀਮਾਂਦ੍ਰਜਾਹੈ॥ਕਿਪਰਮੰਪ੍ਰ
ਭਾਹੈ॥੨੯੩॥ਕਿਰਾਮੰਡੀਆਹੈ॥ਕਿਰਾਜੰਪ੍ਰਭਾਹੈ॥ਕਿਰਾਜੇਸਿਰੀਹੈ॥ਕਿਰਾਮਾਨੁਜਾਹੈ॥੨੯੪॥ਕਿਕਾਲਿੰਦ੍ਰ
ਕਾਹੈ॥ਕਿਕਾਮੰਪ੍ਰਭਾਹੈ॥ਕਿਦੇਵਾਨਜਾਹੈ॥ਕਿਦਈਤੇਸਰਾਹੈ॥੨੯੫॥ਕਿਸਵਿੱਤ੍ਰਕਾਹੈ॥ਕਿਗਾਇਤ੍ਰੀਆਹੈ
ਕਿਦੇਵੇਸੁਰੀਹੈ॥ਕਿਰਾਜੇਸੁਰੀਹੈ॥੨੯੬॥ਕਿਮੰਤ੍ਰਾਵਲਾਹੈ॥ਕਿਤੰਤ੍ਰਾਕਲਾਹੈ॥ਕਿਹਣੀਮਾਂਦ੍ਰਜਾਹੈ॥ਕਿ
ਹੰਸੇਸਰੀਹੈ॥੨੯੭॥ਕਿਜਾਜੁੱਲਿਕਾਹੈ॥ਸੁਰਨਆਦ੍ਰਿਜਾਹੈ॥ਕਿਸੁੱਧੰਸਚੀਹੈ॥ਕਿਬ੍ਰਹਮਾਰਚੀਹੈ
੨੯੮॥ਕਿਪਰਮੇਸਰਜਾਹੈਂ॥ਕਿਪਰਮੰਪ੍ਰਭਾਹੈਂ॥ਕਿਪਾਵਿੱਤ੍ਰਤਾਹੈ॥ਕਿਸਾਵਿੱਤ੍ਰਕਾਹੈ॥੨੯੯॥ਕਿਚੰ
ਚਾਲਕਾਹੈ॥ਕਿਕਾਮਹਿਕਲਾਹੈ॥ਕਿਕ੍ਰਿਤਿਆਸੁਧਾਹੈ॥ਕਿਰਾਜੇਸਿਰੀਹੈ॥੩੦੦॥ਕਿਰਾਜਹਿਸਿਰੀਹੈ॥
ਕਿਰਾਮੰਕਲੀਹੈ॥ਕਿਗਉਰੀਮਹਾਹੈਂ॥ਕਿਟੋਡੀਪ੍ਰਭਾਹੈ॥੩੦੧॥ਕਿਭੂਪਾਲਕਾਹੈ॥ਕਿਟੋਡੀਜਆਹੈ
ਕਿਬਾਸੰਤਬਾਲਾ॥ਕਿਰਾਗਾਨਮਾਲਾ॥੩੦੨॥ਕਿਮੇਘੰਮਲਾਰੀ॥ਕਿਗਉਰੀਧਮਾਰੀ॥ਕਿਹਿੰਡੋਲਪੁੱਤ੍ਰੀ
ਕਿਆਕਾਸਉਤ੍ਰੀ॥੩੦੩॥ਸੁਸੋਹਾਗਵੰਤੀ॥ਕਿਪਾਰਿਗਰੀਤੀ॥ਕਿਖਟਸਾਸਤ੍ਰਬਕਤਾ॥ਕਿਨਿਜਨਾਹਿਭ

ਗਤਾ॥੩੦੪॥ਕਿਰਿਭਾਸਦੀਹੈ॥ਕਿਬ੍ਰਹਮਾਰਦੀਹੈ॥ਕਿਰਾਧ੍ਰਬਲੀਹੈ॥ਕਿਬੰਦਿਆਧਰੀਹੈ॥੩੦
੫॥ਕਿਰਿਭਾਉਰਬਸੀਹੈ॥ਕਿਸੁੰਧਸਦੀਹੈ॥ਕਿਹੰਸੇਸੁਰੀਹੈ॥ਕਿਹਿੰਡੋਲਕਾਹੈ॥੩੦੬॥ਕਿਰਾਧ੍ਰ
ਬਲੀਹੈ॥ਕਿਬੰਦਿਆਧਰੀਹੈ॥ਕਿਬਾਜਹਿਸਿਰੀਹੈ॥ਕਿਬਾਜਹਿਪ੍ਰਭਾਹੈ॥੩੦੭॥ਕਿਰਾਜਾਨੁਜਾਹੈ॥
ਕਿਬੂੰਦ੍ਰੀਪ੍ਰਿਆਹੈ॥ਕਿਸੰਭਾਲਕਾਹੈ॥ਕਿਸੁੰਧੀਪ੍ਰਭਾਹੈ॥੩੦੮॥ਕਿਅੰਬਾਲਿਕਾਹੈ॥ਕਿਆਰਕਤ੍ਰਖਣੀਹੈ॥ਕਿ
ਤੈਤਾਲਕਾਹੈ॥ਕਿਚਿੰਤ੍ਰਪ੍ਰਭਾਹੈ॥੩੦੯॥ਕਿਕਾਲਿੰਦ੍ਰਕਾਹੈ॥ਕਿਸ੍ਵਾਭੁਜ੍ਰਤੀਹੈ॥ਕਿਧੇਜਾਨਵੀਹੈ॥ਕਿਧੋਤ੍ਰ
ਰਕਾਹੈ॥੩੧੦॥ਕਿਕਾਲਿੰਦ੍ਰਜਾਹੈ॥ਕਿਕਾਮੰਪ੍ਰਭਾਹੈ॥ਕਿਕਾਮੇਸੁਰੀਹੈ॥ਕਿਇੰਦ੍ਰਾਨੁਜਾਹੈ॥੩੧੧॥ਕਿ
ਭੈਖੰਡਣੀਹੈ॥ਕਿਖੰਭਾਵਤੀਹੈ॥ਕਿਬਾਸੰਤਨਾਰੀ॥ਕਿਧਰਮਾਧਿਕਾਰੀ॥੩੧੨॥ਕਿਪਰਮਹਪ੍ਰਭਾਹੈ
॥ਕਿਪਾਵਿੱਤ੍ਰਤਾਹੈ॥ਕਿਅਲੋਕਣੀਹੈ॥ਕਿਆਭਾਧਰੀਹੈ॥੩੧੩॥ਕਿਚੰਦ੍ਰਾਮੁਖੀਹੈ॥ਕਿਚੰਦ੍ਰਾਪ੍ਰਭਾਹੈ
॥ਕਿਪਾਵਿੱਤ੍ਰਤਾਹੈ॥ਕਿਪਰਮੰਪ੍ਰਭਾਹੈ॥੩੧੪॥ਕਿਸਰਪੰਲਣੀਹੈ॥ਕਿਭੁੱਖੰਕਣੀਹੈ॥ਕਿਦੀਬਾਲਕਾਹੈ
॥ਕਿਚੰਦ੍ਰਪ੍ਰਭਾਹੈ॥੩੧੫॥ਕਿਬੁੱਧੰਧਬੀਹੈ॥ਕਿਕ੍ਰੁੱਧੰਹਰੀਹੈ॥ਕਿਛੰਡਾਲਕਾਹੈ॥ਕਿਬਿੱਜੰਛਟਾਹੈ॥੩੧੬॥
ਕਿਛੱੜਾਣਵੀਹੈ॥ਕਿਛੱਡੀਪਰੀਹੈ॥ਕਿਛੱਡੀਪ੍ਰਭਾਹੈ॥ਕਿਛੱਡੀਛਦਾਹੈ॥੩੧੭॥ਕਿਬਾਨੰਦ੍ਰਬੀਹੈ॥ਕਿਨੇਤ੍ਰੰ
ਮ੍ਰਗੀਹੈ॥ਕਿਕਉਲਾਪ੍ਰਭਾਹੈ॥ਕਿਸੱਸਾਨਨੀਹੈ॥੩੧੮॥ਕਿਰਾਧ੍ਰਬਲੀਹੈ॥ਕਿਬੰਦਿਆਧਰੀਹੈ॥ਕਿਬ
ਸੰਤਨਾਰੀ॥ਕਿਭੂਤੇਸਪਿਆਰੀ॥੩੧੯॥ਕਿਜਾਦ੍ਵੇਸਨਾਰੀ॥ਕਿਪੰਚਾਲਬਾਰੀ॥ਕਿਹਿੰਡੋਲਕਾਹੈ॥ਕਿਬਾ
ਜਹਾਸਿਰੀਹੈ॥੩੨੦॥ਕਿਸੁਵਰਨਪੁੰਡ੍ਰੀ॥ਕਿਆਕਾਸਉਡ੍ਰੀ॥ਕਿਸੁਵਰਣੀਪ੍ਰਤਾਹੈ॥ਕਿਸੁਵਰਣੰਪ੍ਰਭਾਹੈ॥੩੨
੧॥ਕਿਪਦਮੰਦ੍ਰੰਗੀਹੈ॥ਕਿਪਰਮੰਪ੍ਰਭੀਹੈ॥ਕਿਬੀਰਾਬਰਾਹੈ॥ਕਿਸਾਸਿਕੀਸੁਭਾਹੈ॥੩੨੨॥ਕਿਨਾਗੇਸ
ਜਾਹੈ॥ਕਿਨਾਗਾਨਪ੍ਰਭਾਹੈ॥ਕਿਨਾਲਾਨਿਦ੍ਰੰਗੀਹੈ॥ਕਿਮਾਲਿਨੀਮ੍ਰਗੀਹੈ॥੩੨੩॥ਕਿਅੰਮਿੰਤ੍ਰੰਪ੍ਰਭਾਹੈ
॥ਕਿਅੰਮਿੰਤੋਤਮਾਹੈ॥ਕਿਅਕਲੰਕਰੂਪੀ॥ਕਿਸਭਗਾਤਭੂਪੀ॥੩੨੪॥ਮੋਹਣੀਛੰਦ॥ ਜੁੱਬਨਮੱਤੀ
ਸਭ੍ਰਾਸੀ॥ਮੁਖ੍ਰੂਨਰਪੂਰਿਉਜਾਲੀ॥ਮ੍ਰਗਨੈਨੀਬੈਣਕੋਕਿੱਲਾ॥ਜਸਿਅਭਾਸੋਭਾਚੰਚੱਲਾ॥੩੨੫॥ਧਨ
ਮੱਤੇਜੈਹੈਚੌਂਚਾਲੀ॥ਸਿਦਾਸਨਾਮਾਖੰਕਾਲੀ॥ਰਖਬਰਿਹਾਰਿਕਠਾਪੀ॥ਮ੍ਰਗਨੈਨੀਅੰਣੀਮਡਾਪੀ

੩੨੬॥ਰਾਜਰਾਗਮਿਬਾਮਜੁੱਰੋਣੀ॥ਮਿਦੁਹਾਸੈਬਾਸੀਬਿਧੁਬੈਣੀ॥ਰਖਚਾਰਿਹਾਰਿਨਿਰਮੱਲਾ॥ਲਿਖਿ
ਆਭਾਲੱਜੀਚੰਚੱਲਾ॥੩੨੭॥ਦ੍ਰਿੜਧਰਮਾਕਰਮਾਸੁੱਕਰਮੀ॥ਦੁਖਹਰਤਾਸਰਤਾਜਨੁਧਰਮੀ॥ਮੁਖ
ਨੂਰਿਪੂਰਿਸੁੱਬਾਸਾ॥ਰਿਖਚਾਰੀਬਾਰੀਅੰਨਾਸਾ॥੩੨੮॥ਰਿਖਚਾਰਿਬਾਰਿੰਬੇਚਾਲੀ॥ਜਤਧਰਮਾਕਰਮਾ
ਸੰਚਾਲੀ॥ਦੁਖਹਰਣੀਦਰਣੀਦੁਖਦੰਦੀ॥ਪ੍ਰਿਆਭੁਕਤਾਬਕਤਾਹਰਿਛੰਦੀ॥੩੨੯॥ਰਿਭਾਉਰਬਸੀ
ਆਪਿਰਤਾਚੀ॥ਅਫਰੇਮੋਹਣੀਆਂਜੇਰਾਚੀ॥ਲਖਿਸਰਬੰਗਰਬੰਪਰਹਾਰੀ॥ਮੁਖਨਿੰਚੇਧਾਅੰਜਿੰਧਾਰੀ॥
੩੩੦॥ਰਿਧਿਬੀਸਰਬੰਦੇਵਾਨੀ॥ਗਿਰਜਾਗਾਇਤ੍ਰੀਲੰਕਾਨੀ॥ਜਾਵਿੱਤ੍ਰੀਚੰਦ੍ਰੀਇੰਦ੍ਰਾਨੀ॥ਲਖਿਲੱਜੀਸੋ
ਭਾਸੁਰਾਨੀ॥੩੩੧॥ਨਾਗਣੀਅੰਨਿਤਿਆਜੰਛਾਨੀ॥ਪਾਪਾਪਾਵਿੱਤ੍ਰੀਪੰਬਾਨੀ॥ਪਈਸਾਚੀਪ੍ਰੇਤੀਭੂਤੇਸੀ॥
ਭਿਭਰੀਆਭਾਮਾਭੂਪੇਸੀ॥੩੩੨॥ਬਰਬਰਣੀਹਰਣੀਸਭਦੂੰਖੀ॥ਸੁਖਕਰਣੀਤਰਣੀਸਸਿਮੂੰਖੀ॥ਉਰ
ਰੀਰਿਧਿਬੀਜੰਛਾਨੀ॥ਲਿਰਕੇਸੀਭੇਸੀਇੰਦ੍ਰਾਨੀ॥੩੩੩॥ਦ੍ਰਿਗਬਨੀਤਾਨੀਮਦਮੱਤੀ॥ਜੁੱਬਨਜਬਾਮਰਾਲੀਸੁ
ਭਵੰਤੀ॥ਉਰਧਾਰਿਹਾਰਿਬਨਮਾਲੀ॥ਮੁਖਸੋਭਾਸਿਖਿਜਨਜ੍ਵਾਲੀ॥੩੩੪॥ਛਿਤਪੰਡ੍ਰੀਛੰਡ੍ਰੀਛੰਡ੍ਰਾਲੀ॥ਬਿਧੁ
ਬੈਣੀਨੈਣੀਨਿਰਮਾਲੀ॥ਅਸੁਪਾਸੰਦਾਸੀਨਿਰਲੇਪੀ॥ਬੁਧਖਾਨੀਮਾਨੀਸੰਛੇਪੀ॥੩੩੫॥ਸੁਭਸੀਲਿਡੀਲੰ
ਸੁਖਥਾਨੀ॥ਸੁਖਹਾਸੰਰਾਸੰਨਿਰਬਾਨੀ॥ਪ੍ਰਿਯਭੁਕਤਾਬਕਤਾਹਰਿਨਾਮੀ॥ਚਿਤਲੈਣੀਦੈਣੀਆਰਾਮੀ॥੩੩੬॥
ਸੰਪ੍ਰਿਯਭੁਕਤਾਨਾਢੀਏਕੰਗੀ॥ਰੰਗਏਕੈਰੰਗੈਸੋਰੰਗੀ॥ਨਿਰਬਾਸਾਆਸਾਏਕੰਤੀ॥ਪਤਿਦਾਸੀਭਾਸੀਪਰਭਾ
ਤੀ॥੩੩੭॥ਅਨਿਨਿੰਨ੍ਯਾਨਿੰਦਾਨਿਰਹਾਰੀ॥ਪ੍ਰਿਯਾਭੁਕਤਾਬਕਤਾਬ੍ਰਤਚਾਰੀ॥ਬਾਸੰਤੀਟੋਡੀਗਉਡੀਹੈ॥ਭੂਪਾ
ਲੀਸਾਰੰਗਰਾਗਉਰੀਛੈ॥੩੩੮॥ਹਿੰਡੋਲੀਮੇਘਮਲਾਰੀਹੈ॥ਜੈਜਾਵੰਤੀਗੌਡਮਲਾਰੀਛੈ॥ਬੰਗਾਲੀਆਰਾ
ਗਬਸੰਤੀਛੈ॥ਬੈਰਾਟੀਸੋਭਾਵੰਤੀਹੈ॥੩੩੯॥ਸੋਰਠਸਾਰੰਗਬੈਰਾਰੀਛੈ॥ਪਰਜੱਕੈਸੁੱਧਮਲਾਰੀਛੈ॥ਹਿ
ਡੋਲੀਕਾਫੀਤੈਲੰਗੀ॥ਭੈਰਵੀਦੀਪਕੀਸੁਭੰਗੀ॥੩੪੦॥ਸਰਬੇਵੰਰਾਗਿਨਿਰਬਾਨੀ॥ਲਖਿਲੋਭੀਆਭਾਰ
ਰਬਾਨੀ॥ਜਉਕੱਥੋਸੋਭਾਸਰਬਾਨੀ॥ਤਉਬਾਢੈਏਕੰਗ੍ਰੰਥਾਨੀ॥੩੪੧॥ਲਖਤਾਮੰਦੰਤੰਬ੍ਰਤਚਾਰੀ॥ਸਭਲਾ
ਗੇਪਾਨੀਜਟਧਾਰੀ॥ਤਨਮਨਭੁਕਤਾਕਰਿਸਭਿਨਾ॥ਚਵਦਸਮੋਤਾਕੋਗੁਭੂਕੀਨਾ॥੩੪੨॥

॥ਇਤਿਪ੍ਰਿਯਭਗਤਿਇਸਤ੍ਰੀਚਤੁਰਦਸਵਾਗੁਰੂਸਮਾਪਤੰ॥੧੪॥ ॥ਅਥਬਨਗਾਰਪੰਧਰਵੋਗੁਰੂਕ
ਥਨੰ॥ ॥ਤੋਟਕਛੰਦ ॥ਕਰਚੌਦਸਵੋਗੁਰੁਦੱਤਮੁਨੀ॥ਮਗਲਗੀਆਪੂਰਤਨਾਦਧੁਨੀ॥ਭ੍ਰਮਪੂਰ
ਬਪੱਛਮਉੱਤ੍ਰਦਿਸੰ॥ਤਕਚਲੀਆਦੱਛਨਮੋਨਇਸੰ॥੩੪੩॥ਅਵਿਲੋਕਤਹਾਂਇਕਚਿੱਤ੍ਰਪੁਰੀ॥ਜਨੁ
ਕ੍ਰਤਾਦਿਵਾਲਯਸਰਬਹਰੀ॥ਨਗਰੇਸਤਹਾਂਬਹੁਮਾਰਮ੍ਰਿਗਾ॥ਜਭਸਿੰਘਮ੍ਰਿਗੀਪਤਿਧਾਇਖਗਾ॥੩
੪੪॥ਚਤਰੰਗਚਲੇਨ੍ਰਿਪਸੰਗਧਨੀ॥ਥਹਰੰਤਧੁਜਾਚਮਕੰਤਅਨੀ॥ਬਹੁਭੂਖਨਚੀਰਜਰਾਵਜਰੀ॥ਤ੍ਰਿ
ਦਸਾਲਯਕੀਜਨੁਕ੍ਰਾਂਤਹਰੀ॥੩੪੫॥ਤਹਬੈਠਹੁਤੋਇਕਬਾਨਗਰੰ॥ਬਿਨਪ੍ਰਾਨਕਿਧੋਨਹੀਬੈਨੁਚਰੰ
॥ਤਹਬਾਜਤਬਾਜਮ੍ਰਿਦੰਗਗਣੰ॥ਡਫਢੋਲਕਝਾਂਝਮੁਚੰਗਭਣੰ॥੩੪੬॥ਦਲਨਾਥਲਏਬਹੁਸੰਗ
ਦਲੰ॥ਜਲਬਾਰਪਜਾਨਪ੍ਰਲੈਉਛਲੰ॥ਹਯਹਿੰਸਤਚਿੰਸਤਭੂਰਗਜੰ॥ਗਲਗੱਜਤਲੱਜਤਸੁੰਡਲਜੰ॥
੩੪੭॥ਦ੍ਰੁਮਢਾਹਤਗਾਹਤਭੂਰਦਲੰ॥ਕਰਖੀਚਤਸੀਂਚਤਪਾਰਜਲੰ॥ਸੁਖਪਾਵਤਧਾਵਤਪੇਖਿਪ੍ਰਭੰ
॥ਅਵਿਲੋਕਬਿਮੋਹਤਰਾਜਸੁਭੰ॥੩੪੮॥ਚਪਡਾਰਤਚਾਚਰਭਾਨਸੁਅੰ॥ਸੁਖਪਾਵਤਦੇਖਨਰੇਸਭੁ
ਅੰ॥ਗਲਗਾਜਤਢੋਲਮ੍ਰਿਦੰਗਸੁਰੰ॥ਬਹੁਬਾਜਤਨਾਦਨਅੰਮੁਰਜੰ॥੩੪੯॥ਕਲਿਕਿੰਕਣਿਭੂਖਤ
ਅੰਗਬਰੰ॥ਤਨਲੇਪਤਚੰਦਨਚਾਰੁਪ੍ਰਭੰ॥ਮ੍ਰਿਦੁਬੋਲਤਬੋਲਤਬਾਤਮੁਖੰ॥ਰਿਹਆਵਤਖੇਲਅਖੇਟ
ਸੁਖੰ॥੩੫੦॥ਮੁਖਪੋਛਗੁਲਾਬਫੁਲੇਲਸੁਭੰ॥ਕਲਿਕੱਜਲਸੋਹਤਚਾਰੁਚਖੰ॥ਮੁਖਉੱਜਲਚੰਦਸਮਾਨ
ਸੁਭੰ॥ਅਵਿਲੋਕਛਕੇਗਣਗੀਧਬਿਸੰ॥੩੫੧॥ਸੁਭਸੋਭਤਹਾਰਅਪਾਰਉਰੰ॥ਤਿਲਕੰਦੁਤਿਕੇਸਰਚ
ਰੁਪ੍ਰਭੰ॥ਅਨਸੰਖਅਛੂਹਨਸੰਗਦਲੰ॥ਤਿਹਜਾਤਭਏਸਨਸੈਨਮਗੰ॥੩੫੨॥ਫਿਰਆਇਗਏਤਿਹਪੈ
ਡਮੁਨੰ॥ਕਲਿਬਾਜਤਸੰਖਨਨਾਦਧੁਨੰ॥ਅਵਿਲੋਕਤਹਾਇਕਬਾਨਗਰੰ॥ਸਿਰਨੀਚਮਨੋਲਿਖਚਿੱਤ੍ਰਧ
ਰੰ॥੩੫੩॥ਅਵਿਲੋਕਰਿਖੀਸਿਰਨੀਚਨਰੰ॥ਹਸਿਬੈਨਸੁਭਾਂਤਿਇਮਉਚਰੰ॥ਕਹਿਭੂਪਗਏਲੀਏਸੰਗਿ
ਦਲੰ॥ਕਹਿਹੰਮੋਨਗੁਰੂਅਵਿਲੋਕਿਦ੍ਰਿਗੰ॥੩੫੪॥ਚਕਿਚਿੱਤ੍ਰਰਹੇਚਲਿਆਚਿੱਤਮੁਨੰ॥ਅਨਖੰਡਤਪੀਨਹੀ
ਜੋਗਡੁਲੰ॥ਅਨਆਸਅਭੰਗਉਦਾਸਮੁਨੰ॥ਅਬਿਕਾਰਅਪਾਰਪ੍ਰਭਾਸਸੁਭੰ॥੩੫੫॥ਅਨਭੰਗਪ੍ਰਭਾ

ਅਨਖੰਡਤਪੀ।।ਅਬਿਕਾਰਜਤੀਅਨਿਆਸਜਪੀ।।ਅਨਖੰਡਬ੍ਰਤੀਅਨਭੰਡਤਨੀ।।ਹਠਵੰਤਬ੍ਰਤੀਰਿਖ
ਅੱਤ੍ਰਸੁਅੰ।।੩੫੬।।ਅਵਿਲੋਕਸਰੰਕਰਿਧਿਆਨਜੁਤੰ।।ਗਹਿਰੀਝਜਟੀਹਠਵੰਤਬ੍ਰਤੀ।।ਗੁਰੁਮਾਨ
ਸਪੰਚਦਸੋਪ੍ਰਬਲੰ।।ਹਠਛਾਡਿਸਭੈਤਿਹਪਾਨਪਰੋ।।੩੫੭।।ਇਮਨਾਹਸੋਜੋਕਰਨੇਹਕਰੈ।।ਭਵਧਾ
ਰਅਪਾਰਹਿਪਾਰਪਰੈ।।ਤਨਕੇਮਨਕੇਭ੍ਰਮਪਾਸਧਰੈ।।ਕਰਿਪੰਦ੍ਰਸਵੋਗੁਰੁਪਾਨਪਰੈ।।੩੫੮।।
।।ਇਤਿਪੰਦ੍ਰਸਵੋਗੁਰੂਬਾਨਗਾਰਸਮਾਪਤੰ।।੧੫।। ।।ਅਥਚਾਵਡਾਸੋਰਵੋਗੁਰੂਕਥਨੰ।।
।।ਤੋਟਕਛੰਦ।। ।।ਮੁਖਬਿੱਭੂਤਭੰਗਵਤਭੇਸਬਰੀ।।ਸੁਭਸੋਭਤਚੇਲਕਸੰਗਨਰੀ।।ਗੁਨਗਾਵਤਰੋ
ਬਿਦਏਕਮੁਖੀ।।ਬਨਡੋਲਤਆਸਉਦਾਸਸੁਖੀ।।੩੫੯।।ਮੁਖਪੂਰਤਸੂਰਤਨਾਦਨਵੰ।।ਅਤਿਉੱਜ
ਲਅੰਗਬਿਭੂਤਰਿਖੀ।।ਨਹੀਬੋਲਤਡੋਲਤਦੇਸਦਿਸੰ।।ਗੁਨਚਾਰਤਧਾਰਤਧਿਆਨਹਰੰ।।੩੬੦।।ਅ
ਵਿਲੋਕਿਅਚਾਵਡਚਾਰੁਪ੍ਰਭੰ।।ਗਿਹਜਾਤਉਡੀਗਹਿਮਾਸਮੁਖੀ।।ਲਖਿਕੈਪਲਚਾਂਵਡਚਾਰਚਲੀ।।
ਤਿਹਤੇਅਤਿਪ੍ਰਸਟਪ੍ਰਮਾਬਬਲੀ।।੩੬੧।।ਅਵਿਲੋਕਸਮਾਸਅਕਾਸਉਡੀ।।ਅਤਿਜੁੱਧਤਹੀਤਿਹ
ਸੰਗਮੰਡੀ।।ਤਜਿਮਾਸਚਲਾਉਡਿਆਪਚਲੀ।।ਲਹਿਕੈਚਿਤਚਾਂਵਡਚਾਰਬਲੀ।।੩੬੨।।ਅ
ਵਿਲੋਕਸੁਚਾਂਵਡਚਾਰਪਲੀ।।ਤਜਿਤਾਸਭਈਥਿਰਭੂਮਬਲੀ।।ਲਖਿਤਾਸਮਨੰਮੁਨਿਚੌਂਕਰਹ੍ਯੋ
।।ਚਿਤਸੋਰਸਵੋਗੁਰੁਤਾਸਕਹ੍ਯੋ।।੩੬੩।।ਕੋਊਐਸਤਜੈਜਬਸਰਬਧਨੰ।।ਕਰਿਕੈਬਿਨਆਸ
ਉਦਾਸਮਨੰ।।ਤਬਪਾਂਚਉਭੈਦ੍ਰੀਤਿਆਗਰਹੈ।।ਇਨਚੀਲਨਜਿਉਸੁਤਐਸਕਹੈ।।੩੬੪।।
।।ਸੋਰਵੋਗੁਰੂਚਾਵਡਾਸਮਾਪਤੰ।।੧੬ ।।ਅਥਧੁਪੀਰਾਸਤਾਰਵੋਗੁਰੂਕਥਨੰ।। ।।ਤੋਟਕਛੰਦ।।
।।ਕਰਸੋਰਸਵੇਰਿਖਤਾਸਭਰੀ।।ਉਠਚਲੀਆਬਾਟਉਦਾਸਉਠੀ।।ਮੁਖਪੂਰਤਨਾਦਨਨਾਦਧੁਨੰ।।ਸੁਨ
ਰੀਝਤਭੀਪ੍ਰਬਦੇਵਮੁਨੰ।।੩੬੫।।ਚਲਿਜਾਤਭਏਸਰਤਾਨਿਕਟੰ।।ਹਠਵੰਤਰਿਖੰਤਪਸਾਬਿਕਟੰ।।ਅ
ਵਿਲੋਕਧੁਪੀਰਯਏਕਤਹਾਂ।।ਉਛਰੰਤਹੁਤੇਨਦਮੱਛਜਹਾਂ।।੩੬੬।।ਥਰਕੰਤਹੁਤੇਇਕਚਿੱਤਨਭੀਅ
ਤਿਉਂਜਲਅੰਗਸੁਰੰਗਸੁਭੀ।।ਨਹਿਆਨਬਿਲੋਕਤਆਪਦ੍ਰਿਗੰ।।ਇਹਭਾਂਤਰਹ੍ਯੋਗਡਮੱਛਮਨੰ

੩੬੬॥ਤਹਜਾਇਮਹਾਂਮੁਨਿਮੱਜਨਕੈ॥ਉਠਕੈਹਰਿਧਿਆਨਲਗਾਇਰਹੈ॥ਨਦਰਿਮੋਤਬੋਲਿਵਹਾਂਮੱ
ਛਅਰੀ॥ਰਬਸੂਰਅਥਿਓਨਹਿਡੀਠਟਰੀ॥੩੬੭॥ਬਰਕੈਤਰਹਾਨਭਅੱਛਕਟੀ॥ਰਬਭਾਨਹਲੋ
ਨਹਿਧਿਆਨਛੁਟੀ॥ਅਵਿਲੋਕਮਹਾਂਮੁਨਿਮੋਹਿਰਹਿਓ॥ਭੁਭੁਸੱਤ੍ਰਸਵੈਂਕਾਰਿਤਾਸਕਹਿਓ॥੩੬੮॥

॥ਇਤਿਸਤਾਰਵੋਂਗੁਰੂਦੂਧੀਰਾਸਮਾਪਤੰ॥੧੭ ॥ਅਥਮ੍ਰਿਗਹਾਅਠਾਰਸਵੋਂਗੁਰੂਕਥਨੰ॥

॥ਤੋਟਕਛੰਦ ॥ਕਰਿਮੱਜਨਗੋਬਿੰਦਗਾਇਗੁਨੰ॥ਉਠਜਾਤਭਏਬਨਮੱਧਮੁਨੰ॥ਜਹਸਾਲ
ਤਮਾਲਮਢਾਲਲਸੈ॥ਰਥਸੂਰਜਕੇਪਗਬਾਜਫਸੈ॥੩੭੦॥ਅਵਿਲੋਕਤਹਾਂਇਕਤਾਲਮਹਾਂ॥ਰਿ
ਖਜਾਤਭਏਹਿਤਜੋਗਜਹਾਂ॥ਤਿਹਪੰੜਲਮੱਧਲਹਿਓਮ੍ਰਿਗਹਾ॥ਤਨਸੋਭਤਕੀਚਨਸੁੱਧਪ੍ਰਭਾ॥੩
੭੧॥ਕਰਿਸੰਧਿਤਬਾਣਕਮਾਣਸਿਤੰ॥ਮ੍ਰਿਗਮਾਰਤਕੋਟਕਰੋਰਗਿਤੰ॥ਸੰਗਸੈਨਮੁਨੀਸਰਸੰਗ
ਲਏ॥ਜਹਕਾਨਨਖੇਤਹਜਾਤਭਏ॥੩੭੨॥ਕਨਕੰਦੁਤਿਉੱਜਲਅੰਗਸਨੇ॥ਮੁਨਿਰਾਜਮਨੋਰਿਤ
ਰਾਜਬਨੇ॥ਰਿਖਸੰਗਸਥਾਨਿਸਬਹੂਤਲਏ॥ਤਿਹਬਾਰਪਦੂਜਬਿਲੋਕਗਏ॥੩੭੩॥ਰਿਖਬੋਲਤ
ਘੋਰਤਨਾਦਨਵੰ॥ਤਿਹਠੌਰਕੁਲਾਹਲਉੱਚਰੁਅੰ॥ਜਲਪੀਵਤਠੌਰਗਿਠੌਰਮੁਨੀ॥ਬਨਮੱਧਿਮਨੋਰਿ
ਖਮਾਲਧਨੀ॥੩੭੪॥ਅਤਿਉੱਜਲਅੰਗਬਿਭੂਤਧਰੈ॥ਬਹੁਭਾਂਤਨਜਾਸਅਨਾਸਕਰੈ॥ਨਿਵਲਾਦਿ
ਕਸਰਬਕਰਮਕੀਏ॥ਰਿਖਸਰਬਚਹੂੰਚਕਦਾਸਥੀਏ॥੩੭੫॥ਅਨਭੰਗਅਖੰਡਅਨੰਗਤਨੰ॥
ਬਹੁਜਾਪਤਨਾਮਅਨਾਸਬਰੰ॥ਜਟਸੋਹਤਜਾਨਕਪੂਰਜਟੀ॥ਜਿਹਕੀਜਨਜੋਗਜਟਾਪ੍ਰਗਟੀ॥੩
੭੬॥ਜਿਵਤੇਜਨਰੀਰਾਤਰੰਗਛੁਟੇ॥ਇਹਪ੍ਰੈਜਨਜੋਗਜਟਾਪ੍ਰਗਟੇ॥ਤਪਸਰਬਤਪੀਸਨਕੇਸਭਹੀ
॥ਮੁਨਜੇਸਭਛੀਨਲਏਤਬਹੀ॥੩੭੭॥ਸ੍ਰੁਤਿਜੇਤਕਲਾਸਉਦਾਸਕਹੇ॥ਸਭਹੀਰਿਖਅੰਗਨਜਾਨ
ਲਹੇ॥ਧਨਮੇਜਿਮਬਿੰਜੁਲਤਾਸ੍ਰਮਕੈ॥ਰਿਖਮੋਭੁਾਨਤਾਸਸਭੈਦਮਕੈ॥੩੭੮॥ਜਸਛਾਡਤਭਾਨ
ਅਨੰਤਛਟਾ॥ਰਿਖਕੇਤਿਮਸੋਭਤਜੋਗਜਟਾ॥ਜਿਨਕੀਦੁਖਫਾਸਕਹੂੰਨਕਟੀ॥ਰਿਖਭੇਟਤਤਾਸਛੁ
ਟਾਕਛੁਟੀ॥੩੭੯॥ਨਰਜੋਨਹਿਨਰਕਨਤੇਨਿਵਰੈ॥ਰਿਖਭੇਟਤਤੇਨਤਰਾਕਤਰੈ॥ਜਿਨਕੇਸਮਤਾਕ

ਹਿਠਟਠਟੀ॥ਰਿਖਪੂਜਯਘਟੀਸਭਪਾਪਘਟੀ॥੩੮੦॥ਇਤਬੀਧਪੋਤੰਨਾਬਿਠੋਮ੍ਰਿਗਾਹਾ।ਜਸਹੇਰ
ਤਛੇਰਿਨਿਭੀਭਿਡਹਾ॥ਤਿਹਜਾਨਰਿਖੀਨਿਹਿਸ੍ਯਾਸਸਸਿੰਜੋ॥ਮ੍ਰਿਗਜਾਨਮੁਨਿਕਹੁਬਾਂਨਕਸਿੰਜੋ।
੩੮੧॥ਸਰਪੇਖਸਭੇਤਿਹਸਾਧਕਹੈ॥ਮ੍ਰਿਗਹੋਇਨਰੈਮੁਨਿਰਾਜਾਇਹੈ॥ਨਹਬਾਨਸਰਾਸਨਪਨ
ਤਜੋ॥ਅਸਦੇਖਦ੍ਰਿੜ੍ਹਮੁਨਰਾਂਜਲਜੋ॥੩੮੨॥ਬਹੁਤੇਚਿਰਜੋਤਿਹਧਿਆਨਛੁਟਾ॥ਅਵਿਲੋਕਧਰੈ
ਰਿਖਪਾਲਜਟਾ॥ਕਸਆਵਤਹੋਂਡਰਡਾਰਅਬੈ॥ਮੁਹਿਲਾਗਤਹੋਂਮ੍ਰਿਗਭੂਪਸਭੈ॥੩੮੩॥ਰਿਖ
ਪਾਲਬਿਲੋਕਤਿਜੈਦ੍ਰਿੜਤਾ॥ਭੁਮਾਨਕਭੀਬਹੁਤੈਛੁਪਤਾ॥ਮ੍ਰਿਗਜੋਂਜਿਹਕੋਚਿਤਐਸਲਗਿਯੋ॥
ਪਰਮੇਸਰਕੇਰਸਜਾਨਪਗ੍ਯੋ॥੩੮੪॥ਮੁਨਿਕੋਤਬਪ੍ਰੇਮਪ੍ਰਜੀਜਹਿਯਾ॥ਗੁਰੁਠਰਸਮੋਮ੍ਰਿਗ
ਨਾਸਕਿਯਾ॥ਮਨਮੇਤਬਦੱਤਵਿਚਾਰਕਿਯਾ॥ਗੁਨੀਮ੍ਰਿਗਹਾਂਕੈਚਿਤਬੀਚਲਿਯਾ॥੩੮੫॥ਹਰਿਸੋ
ਹਿਤਜੋਇਹਿਭਾਂਤਕਰੈ॥ਭਵਭਾਰਅਪਾਰਹਿਪਾਰਪਰੈ॥ਮਲਅੰਤਰਿਯਾਂਹਿਸਨਨਕਟੋ॥ਜਗਤੇ
ਫਿਰਆਵਨਜਾਨਮਿਟੈ॥੩੮੬॥ਗੁਰੁਜਾਨਤਬੈਤਿਹਪਾਇਪਰਾ॥ਭਵਭਾਰਅਪਰਸੁਪਾਰਤਰ
ਦਸਅਸ਼ਟਸਮੇਗੁਰੁਤਾਸਕਯੋ॥ਕਵਿਬਾਂਧਕਥਿੱਤਨਮੱਧਲਯੋ॥੩੮੭॥ਸਭੁਹੀਸਿਖਸੰਜੁਤ
ਪਨਗਹੇ॥ਅਵਿਲੋਕਚਰਾਚਰਚੈਧਰਹੇ॥ਪਸੁਪੰਛਚਰਾਚਰਜੀਵਸਭੈ॥ਗਨਰੀਪ੍ਰਭਭੂਤਪਿ
ਜਾਚਤਥੈ॥੩੮੮॥ ॥ਇਤਿਅਸਟਦਸਮੇਗੁਰੁਭੂਮ੍ਰਿਗਹਾਸਮਾਪਤੇ॥ ॥ਅਥਨਲਨੀਸੁ
ਕਉਨੀਸਵੇਗੁਰੂਕਥਨੰ॥ ॥ਕ੍ਰਿਪਾਣਕ੍ਰਿਤਛੰਦ॥ ॥ਮੁਨਿਅਤਿਅਪਾਰ॥ਗੁਣਗਣਉਦ
ਗ॥ਬਿੰਦਿਆਬਿਚਾਰ॥ਨਿਤਕਰਤੁਚਾਰ॥੩੮੯॥ਲਖਿਛਬਿਸੁਰੰਗ॥ਲਾਜਤਅਨੰਗ॥ਪਿਖਬਿ
ਮਲਅੰਗ॥ਚਕਿਰਹਤਰੰਗ॥੩੯੦॥ਲਖਿਦੁਤਿਅਪਾਰ॥ਰਿਝਤਕੁਮਾਰ॥ਰਜਾਨੀਅਪਾਰ॥ਗੁਨ
ਗਨਉਦਾਰ॥੩੯੧॥ਅਬਿਯਕਤਅੰਗ॥ਆਭਾਅਭੰਗ॥ਸੋਭਾਸੁਰੰਗ॥ਤਨਜਨਅਨੰਗ॥੩੯੨
ਬਹੁਕਰਤਨਿਯਾਸ॥ਨਿਸਦਿਨਉਦਾਸ॥ਤਜਿਸਰਬਆਸ॥ਅਤਿਬੁਧਿਪ੍ਰਕਾਸ॥੩੯੩॥ਤਨਸ
ਹਤਯੂਪ॥ਸਿਨਿਜਾਸਭੂਪ॥ਤਨਛਬਿਅਨੂਪ॥ਜਨਜਿਵਸਰੂਪ॥੩੯੪॥ਮੁਖਛਬਿਪ੍ਰਚੰਡ॥ਆਭ

ਅਭੰਗਾ॥ਜੁਟਿਜੋਗਜੰਗਾ॥ਨਹੀਮੁਰਤਅੰਗਾ॥੩੯੫॥ਅਤਿਛਬਿਪ੍ਰਕਾਸਾ॥ਨਿਸਦਿਨਨਿਰਾਸਾ॥
ਮੁਨਿਮਨਸੁਬਾਸਾ॥ਗੁਨਗਨਉਦਾਸਾ॥੩੯੬॥ਅਬਿਅਕਤਜੋਗਾ॥ਨਹੀਕਉਨਸੋਗਾ॥ਨਿਤਪ੍ਰਤਿ
ਅਰੋਗਾ॥ਤਜਿਰਾਜਭੋਗਾ॥੩੯੭॥ਮੁਨਿਮਨਕ੍ਰਿਪਾਲਾ॥ਗੁਨਗਨਦਿਆਲਾ॥ਸੁਭਮਤਿਸੁਢਾਲਾ
॥ਦ੍ਰਿੜਬ੍ਰਿਤਕਰਾਲਾ॥੩੯੮॥ਤਨਸਹਤਸੀਤਾ॥ਨਹੀਮੁਰਤਚੀਤਾ॥ਬਹੁਬਰਖਬੀਤਾ॥ਜਨਜੋਗ
ਜੀਤਾ॥੩੯੯॥ਚਾਲੰਤਬਾਤਾ॥ਬਰਖੰਤਪਾਤਾ॥ਪੀਆਗਾਤਗਾਤਾ॥ਨਹੀਬਦਤਬਾਤਾ॥੪੦੦॥ਭੁੰਭੀ
ਭਛੰਤਾ॥ਕਾਛੀਕਛੰਤਾ॥ਕਿਰੀਬਜੰਤਾ॥ਭਗਵਤਭਣੰਤਾ॥੪੦੧॥ਨਹਿਡੁਲਤਅੰਗਾ॥ਮੁਨਿਮਨ
ਅਭੰਗਾ॥ਜੁਟਿਜੋਗਜੰਗਾ॥ਜਿਮਉਡਤਰੰਗਾ॥੪੦੨॥ਨਹੀਕਰਤਗਾਸ਼ਾ॥ਤਪਕਰਤਚਾਸ਼ਾ॥ਨਿ
ਤਪ੍ਰਤਿਬਨਾਸ਼ਾ॥ਬਹੁਭਗਤਿਭਾਸ਼ਾ॥੪੦੩॥ਮੁਖਭਛਤਪਉਨਾ॥ਮੁਨਿਰਹਤਮਉਨਾ॥ਤਜਧਾਮਗੌ
ਨਾ॥ਸਭਰਾਜਭੌਨਾ॥੪੦੪॥ਜੰਗਿਆਸਦੇਵਾ॥ਮੁਨਿਮਨਅਭੇਵਾ॥ਅਨਿਜੁਰਿਅਜੇਵਾ॥ਅੰਤਰਿਅ
ਤੇਵਾ॥੪੦੫॥ਅਨਭੂਪ੍ਰਕਾਸਾ॥ਨਿਤਪ੍ਰਤਿਉਦਾਸਾ॥ਗੁਨਅਧਿਕਜਾਸਾ॥ਲਖਲਜਤਅਨਾਸਾ॥੪੦
੬॥ਬ੍ਰਹਮੰਨਦੇਵਾ॥ਗੁਨਗਨਅਭੇਵਾ॥ਦੇਵਾਨਦੇਵਾ॥ਅਨਭਿਖਅਜੇਵਾ॥੪੦੭॥ਜੰਗਿਆਸਨਾਥਾ॥ਅ
ਨਧਰਪ੍ਰਮਾਥਾ॥ਇਕਰਟਤਗਾਥਾ॥ਟਿਕਏਕਸਾਥਾ॥੪੦੮॥ਗੁਨਗਨਅਪਾਰਾ॥ਮੁਨਿਮਨਉਦਾਰਾ॥ਸੁ
ਭਮਤਸੁਢਾਰਾ॥ਬ੍ਰਿਧਿਕੋਪਹਾਰਾ॥੪੦੯॥ਜੰਗਿਆਸਭੇਖਾ॥ਅਨਿਬਿਧਅਦ੍ਵੈਖਾ॥ਜਾਪਤਅਭੇਖਾ॥ਬ੍ਰਿਧ
ਬ੍ਰਾਧਿਅਲੇਖਾ॥੪੧੦॥ਕੁਲਕਛੰਦ॥ ॥ਧੰਧਕਿਤਇੰਦਾ॥ਚੰਚਕਤਚੰਦਾ॥ਬੰਬਕਤਪੌਨਾ॥ਭੰਭਜ
ਤਭੌਨਾ॥੪੧੧॥ਜੰਜਾਕਿਤਜੱਛਾ॥ਪੰਪਚਤਪੱਛਾ॥ਧੰਧਕਿਤਸਿੰਧਾ॥ਬੰਬਕਤਬਿੰਧਾ॥੪੧੨॥ਸੰਸਕ
ਤਸਿੰਧਾ॥ਗੰਗਾਕਤਗਿੱਧਾ॥ਤੰਤਾਕਿਤਦੇਵਾ॥ਅੰਅਕਿਤਭੇਵਾ॥੪੧੩॥ਲੰਲਖਤਜੋਗਾ॥ਭੰਭ੍ਰਮਤ
ਭੋਗਾ॥ਬੰਬਕਤਬੈਨਾ॥ਚੰਚਕਤਨੈਨਾ॥੪੧੪॥ਤੰਤਜਤਅੰਙਾ॥ਛੰਛਕਤਛੰਙਾ॥ਪੰਪਰਤਪਾਨਾ॥
ਭੰਭਰਤਭਾਨਾ॥੪੧੫॥ਬੰਬਜਤਬਾਦਾ॥ਨੰਨਜਤਨਾਦਾ॥ਅੰਉਠਤਰਾਰਾ॥ਉਫਟਤਸੁਹਾਰਾ॥੪੧੬
ਛੰਛਕਤਸੂਰਾ॥ਭੰਭ੍ਰਮਤਹੂਰਾ॥ਰੰਰਿਝਤਚਿੱਤਾ॥ਤੰਤਜਤਬਿੱਤਾ॥੪੧੭॥ਛੰਛਕਤਜੱਛਾ॥ਭੰਭ੍ਰਮਤ

